**SMA REKHA TE SACH**

*(Collection of poetry)*

By
© SATNAM SADIQ
ADDRESS- V.p.o Sadiq, Distt&Tehsil Faridkot
Pin code 151212
Cont:- +9198550-51941
Email:- satnaamsadiq@gmail.com
INSTA- satnam941

1st Edtion Oct 2019

Setting:- Sony Simer 85578-98799

Art by: Guramarpreet kaur
Email: guramarpreetkaur@gmail.com

***published by***
Caliber Publication
Patiala
Cont:- 9815448958, 9646784678(whatsapp)
Email:- caliberpublication@gmail.com

Printed & Bound at:
Shaheed-E-Azam Press & Hospitality Pvt. Ltd. Patiala

# ਸਮਰਪਣ

ਉਹਨਾਂ ਲੋਕਾਂ ਨੂੰ

ਜਿੰਨ੍ਹਾਂ ਦਾ ਇਤਿਹਾਸ ਨਹੀਂ ਹੁੰਦਾ,

ਪਰ ਜੋ ਇਤਿਹਾਸ ਸਿਰਜਦੇ ਹਨ।

## ਤਰਤੀਬ

## ਅਨੁਕੂਲਣ

ਰੱਬ ਹੋਰ ਕਿਤੇ ਨਹੀਂ
ਰੱਬ ਘਰ ਕਰ ਗਿਆ ਹੈ
ਸਾਡੇ ਚੇਤਿਆਂ 'ਚ
ਜਿਸ ਨੇ ਚੇਤਨਾ ਜੰਗਾਲ ਕੇ ਰੱਖ ਦਿੱਤੀ ਹੈ
ਅਸੀਂ ਪੁਰਖਿਆਂ ਦੀਆਂ ਲਾਸ਼ਾਂ ਚੁੱਕ ਕੇ
ਭੱਜੇ ਫਿਰਦੇ ਹਾਂ
ਆ ਜਾਂਦੀ ਹੈ ਤਰੇੜ ਜੇ ਮੰਦਰ ਨੂੰ
ਅਸੀਂ ਫੂਕ ਸੁੱਟਦੇ ਹਾਂ
ਹਜ਼ਾਰਾਂ ਹੀ ਝੁੱਗੀਆਂ।
ਹੁਣ ਉਹ ਚੰਦ ਵੀ
ਤਾੜੀ ਮਾਰ ਕੇ ਚੜਦਾ ਹੈ
ਤੇ ਸੂਰਜ ਵੀ ਸਾਡੇ ਸੱਥਰਾਂ ਤੇ
ਬੁੱਕਦਾ ਥੱਕਦਾ ਨਹੀਂ
ਖੌਰੇ ਕਦ ਸਾਡੇ ਚੁੱਲਿਆਂ 'ਚੋਂ
ਧੂੰਆਂ ਉੱਡੇਗਾ
ਕਦ ਆਵੇਗਾ ਉਹ ਦਿਨ
ਜਿਸ ਵਿੱਚ ਮਨੁੱਖ ਹੱਸੇਗਾ
ਮਾਣੇਗਾ ਆਜ਼ਾਦੀ
ਤੇ ਕਹੇਗਾ
ਆਜ਼ਾਦ ਹੈ ਉਹ ਹੁਣ
ਪਖੰਡ ਭਰਮ ਤੇ
ਰੱਬ ਦੇ ਪਿੰਜਰੇ ਤੋਂ।
ਚੁੱਭ ਸਕਦਾ ਹੈ
ਥੋਨੂੰ ਇਹ ਸੱਚ
ਅੱਡੀ 'ਚ ਵੱਜੇ ਕੱਚ ਜੀਕਣ
ਮੀਚ ਸਕਦੇ ਹੋਂ ਤੁਸੀਂ ਅੱਖਾਂ
ਇੱਕ ਮਜ਼ਦੂਰ ਦੀ ਜਿੰਦਾ ਲਾਸ਼ ਦੇਖ ਕੇ

ਕਹਿ ਸਕਦੇ ਹੋ
ਕਰ ਮਜ਼ਦੂਰੀ ਖਾ ਚੂਰੀ।
ਹਲੇ ਤਾਂ ਰੋਂਦੀ ਹੈ
ਕਿਸੇ ਮਾਂ ਦੀ ਅੰਨੀ ਅੱਖ
ਜਦ ਇਹ ਗਰੀਬਣ ਹੱਸੇਗੀ
ਝੁਰੜੀਆਂ ਵਿੱਚ ਦੀ
ਤਾਂ ਸੁਣਨਾ ਆਵਾਜ ਆਵੇਗੀ
ਜਿਵੇਂ ਕਿ
ਬੂਹਾ ਸਦੀਆਂ ਬਾਅਦ ਖੁੱਲੇ
ਤੇ ਅਸੀਂ ਹਲੇ
ਰੱਬ ਦਾ ਰੋਣਾ ਰੋ ਰਹੇਂ ਹਾਂ
ਪੂਜ ਰਹੇ ਹਾਂ ਡਰ ਨੂੰ
ਵਿਸ਼ਵਾਸ਼ ਵਿੱਚ ਬਦਲ ਕੇ
ਅਸੀਂ ਹਲੇ
ਅਪਣੀ ਦਸ ਰੁਪੈ ਦੀ ਕਮਾਈ 'ਚੋਂ
ਭੇਟ ਕਰ ਆਉਣੇ ਹਾਂ
ਰੱਬ ਅੱਗੇ ਪੰਜ ਰੁਪੈ।
ਉੱਗ ਆਈ ਹੈ
ਮੇਰੇ ਦਿਮਾਗ ਦੀ
ਸਿਖ਼ਰਲੀ ਨਿਊਰਾਨ 'ਤੇ
ਰੱਬ ਜਿਹੇ ਝੂਠ ਦੀ ਪੱਕੀ ਸ਼ਾਖ
ਰੱਬ ਜੇ ਹੋਵੇ ਤਾਂ ਕਿਤੇ ਨਹੀਂ ਹੁੰਦਾ
ਸਿਵਾਏ ਸਾਡੇ ਚੇਤਿਆਂ ਦੇ
ਸਚੁੰ ਜੇ ਹੋਵੇ
ਤਾਂ ਝੂਠ ਕੱਜਣ ਨੂੰ ਹੁੰਦੀ ਹੈ।

## ਇਲਜ਼ਾਮ

ਜ਼ਿੰਦਗੀ ਜਿਓਣ ਦਾ
ਆਜਾਦੀ ਮਾਣਨ ਦਾ
ਮੇਰੇ ਸਿਰ ਇਲਜ਼ਾਮ ਹੈ।

ਹਰ ਵਾਰ ਮੁੱਕ ਜਾਂਦਾ ਹੈ ਵਰਕਾ
ਉਸ ਭਾਸ਼ਣ ਡਾਇਰੀ ਦਾ
ਜਦੋਂ ਮੇਰਾ ਜ਼ਿਕਰ ਹੋਣਾ ਹੁੰਦਾ ਹੈ,
ਭੇੜ ਦਿੱਤੇ ਜਾਂਦੇ ਨੇ
ਮੈਨੂੰ ਦੇਖ ਕੇ
ਸਰਕਾਰੀ ਸੰਸਥਾਵਾਂ ਦੇ
ਬੇ-ਢੰਗੇ ਜੋ ਪੈਸੇ ਮੰਗਦੇ ਗੇਟ
ਮੈਨੂੰ ਭਚੀੜਣ ਦੀ ਕੋਸ਼ਿਸ਼ ਹੈ
ਵਰਗਲਾ ਕੇ
ਉਸ ਤਾਨਾਸ਼ਾਹੀ ਵੇਲਣੇ ਦੀ
ਜੋ ਕਿ ਰੋਟੀਆਂ ਥਾਂਏਂ
ਵੋਟਾਂ ਵੇਲਦਾ ਹੈ।
ਮੈਂ ਜਦ ਵੀ
ਸਾਇਕਲ 'ਤੇ ਸਫ਼ਰ ਕੀਤਾ
ਹੈਂਡਲ ਨਾਲ ਟੰਗਿਆ
ਚੂਹਿਆਂ ਨੇ ਕੁਤਰਿਆ ਝੋਲਾ
ਸਾਰੇ ਰਾਹ ਮੈਨੂੰ ਮੇਹਣੇ ਮਾਰਦਾ ਰਿਹਾ।
ਕੱਢ ਦਿੱਤਾ ਗਿਆ ਮੈਨੂੰ
ਉਸ ਖਾਣੇ-ਪਾਣੀ ਚੋਂ ਇਹ ਕਹਿ ਕੇ
ਕਿ ਦਾਣੇ-ਦਾਣੇ 'ਤੇ
ਖਾਣੇ ਵਾਲੇ ਦਾ ਨਾਮ।
ਕਰ ਲਏ ਮੇਰੇ ਚੋਰੀ ਸੁਫ਼ਨੇ
ਇਸ ਆਸ ਨੇ

ਜੋ ਕਹਿੰਦੀ ਰਹੀ
ਇਹ ਤੇਰੇ ਹਾਣ ਦੇ ਨਹੀਂ ਹਨ।
ਮੈਂ ਉੱਲੀ ਲੱਗੀ ਰੋਟੀ ਤੱਕੀ ਹੈ
ਆਪਣੇ ਘਰ ਵਿਚਲੇ ਛਿੱਕੂ ਅੰਦਰ
ਮਾਂ ਐਂਵੇਂ ਲਾਡ-ਲਾਡ ਚ
ਸਰਮਾਏਦਾਰਨੀ ਦੀ ਰੀਸ ਨਾਲ
ਕਹਿੰਦੀ ਰਹੀ
ਚੂਰੀ ਚੋਰ ਹੈ ਤੂੰ।
ਭੈਣ ਭੁੱਖੀ ਰੋਂਦੀ ਰਹੀ
ਮੈਂ ਗਿਆ ਸੀ
ਉਹਦੇ ਲਈ ਕੁਝ ਖਰੀਦਣ
ਪਰ ਥੋਨੂੰ ਪਤਾ
ਮੈਂ ਆਵਦਾ ਆਪ ਵੇਚ ਕੇ
ਨਗਨ ਮੁੜਿਆਂ
ਸਮਝੌਤੇ ਹਰ ਥਾਂ
ਮੇਰੇ ਨਾਲ ਹੱਥ ਮਿਲਾਉਂਦੇ ਰਹੇ
ਮੇਰੇ ਚੇਹਰੇ ਦੀ ਮੁਸਕਰਾਹਟ
ਮੇਰੇ ਹੱਥਾਂ ਨੂੰ ਦੇਖ ਕੇ
ਪੀਲੀ ਹੋ ਜਾਂਦੀ ਰਹੀ
ਅੱਖਾਂ ਪਿਚਕ ਗਈਆਂ ਮੇਰੀਆਂ
ਬੰਜ਼ਰ ਬਣ ਗਿਆ
ਮੇਰੀਆਂ ਅੱਖਾਂ ਵਿਚਲਾ
ਮਾਂ ਦਾ ਬਾਗ।
ਖ਼ਬਰੇ ਮੈਂ ਕਦ ਜੀਵਿਆਂ
ਕਦ ਉੱਡਿਆਂ
ਕਦ ਮਾਣਿਆ ਨੀਲ ਗਗਨ
ਮੈ ਤਾਂ ਜਰ ਰਿਹਾਂ
ਇਲਜ਼ਾਮ
ਜ਼ਿੰਦਗੀ ਜਿਉਣ ਦਾ
ਆਜਾਦੀ ਮਾਨਣ ਦਾ।

## ਉਧਾਰੇ ਖੰਭ

ਕਿੰਨੀ ਕੁ ਲੰਮੀ ਹੈ ਉਡਾਰੀ ਤੇਰੀ ?
ਏਹੀ ਬੱਸ ਪਿਓ ਤੋਂ ਸਹੁਰੇ ਤੀਕ
ਜਿਸਨੂੰ ਉਡਾਰੀ ਸਮਝ ਰਹੀਂ ਏਂ ਨਾ
ਇਹ ਹਾਥੀ ਦੇ ਦੰਦਾਂ ਜੀਕਣ
ਗੁਲਾਮੀ ਦੇ ਸੋਨ ਰੰਗੇ ਗੀਤ ਰੂਪੀ
ਆਕਾਸ਼ੀ ਪਿੰਜਰੇ ਦੀ
ਭਟਕਣ ਤੋਂ ਵਧ ਹੋਰ ਕੁਝ ਨਹੀਂ।

ਗੀਤਾਂ ਰਸਮਾਂ ਨੇ
ਤੈਨੂੰ ਬਹੁਤਾ ਉੱਚੀ ਉੱਡਣ ਨਹੀਂ ਦੇਣਾ
ਡੱਕ ਲੈਣਗੇ ਸ਼ਿਕਾਰੀ ਤੈਨੂੰ
ਕਦੇ ਬੇਵਸੀ ਦਾ
ਕਦੇ ਫ਼ਰੇਬੀ ਮੁਹੱਬਤ ਦਾ
ਚੋਗ਼ ਪਾ ਕੇ।

ਕਦੇ ਇਹ ਮਾਪੇ ਬਣ ਜਾਣਗੇ
ਕਦੇ ਨਿਆਸਰ ਸਹੁਰੇ
ਤੇ ਕਦੇ ਜੇਲ ਵਾਰਡ ਖਾਵੰਦ।
ਸਮੇਟ ਦੇਣਗੇ ਤੇਰੀ ਆਜਾਦੀ
ਗਹਿਣਿਆਂ ਵਿੱਚ
ਮਜ਼ਬੂਰ ਕਰ ਦੇਣਗੇ ਤੈਨੂੰ
ਗਿਣਿਆ-ਮਿੱਥਿਆ ਜੀਵਨ
ਜਿਉਣ 'ਤੇ।

ਤੈਨੂੰ ਪਤਾ ਵੀ ਨਹੀਂ ਲੱਗਣਾ
ਕਦ ਤੂੰ ਗੁਲਾਮ ਹੋ ਗਈ
ਕਿਸੇ ਦੂਸਰੇ ਘਰੇ
ਫ਼ਿਰ ਤੂੰ ਉੱਡ ਨਹੀਂ ਸਕਣਾ

ਤੇਰੇ ਖੰਭਾਂ ਦੇ ਸੰਗ
ਤੇਰੇ ਬੱਚਿਆਂ ਨੂੰ
ਬੰਨ ਦਿੱਤਾ ਜਾਏਗਾ।

ਤੂੰ ਮਜ਼ਬੂਰੀਆਂ ਦੇ ਚੌਂਕੇ ਵਿੱਚ ਬੈਠੀ
ਸਧਰਾਂ ਦੇ ਚੁੱਲੇ ਤੇ
ਖਿਆਲਾਂ ਵਾਲੇ ਤਵੇ ਉੱਪਰ
ਬੇਵਸੀ ਤੇ ਰੋਣਿਆਂ ਦੀਆਂ
ਰੋਟੀਆਂ ਸੇਕਿਆ ਕਰੇਗੀ।
ਚੰਗਾ ਹੈ
ਤੂੰ ਹੁਣ ਹੀ ਉਡਾਨ ਭਰ
ਨਿਜ਼ਾਤ ਪਾ ਇਸ ਪਿੰਜਰੇ ਤੋਂ
ਤੇ ਗੁਆਚ ਜਾ
ਆਪਣੇ ਖ਼ਾਬਾਂ ਦੇ ਦੇਸ।
ਇਹ ਤੇਰੇ ਮਾਂ-ਬਾਪ ਨਹੀਂ ਹੋ ਸਕਦੇ
ਏਹ ਜੋ ਮਸ਼ੀਨਾਂ ਵਿੱਚ
ਤੇਰਾ ਮੂੰਹ ਦੇਖਦੇ ਹਨ
ਇਹ ਭਵਿੱਖੀ ਦਰਿੰਦੇ ਹਨ।

ਏਨ੍ਹਾਂ ਬੰਦਿਸ਼ਾਂ ਨੂੰ
ਤੋੜ ਸਕਦੀ ਹੈਂ ਤੂੰ
ਮੈਨੂੰ ਪਤਾ ਹੈ
ਕਿਉਂ ਜੋ ਤੇਰੇ ਵਿੱਚ
ਰਾਣੀ ਝਾਂਸੀ ਦਾ ਵੀ ਵਾਸ ਹੈ
ਤੇ ਮਾਤਾ ਗੁਜ਼ਰੀ ਦਾ ਵੀ।
ਤੂੰ ਕਲਪਨਾ, ਸੁਨੀਤਾ ਦੇ ਵਾਂਗ
ਸਰ ਕਰ ਸਕਦੀ ਹੈਂ ਇਹ ਦੁਨੀਆਂ
ਬਛਿੰਦਰੀ ਪਾਲ ਵਾਂਗੂੰ

ਤੂੰ ਇੱਕ ਮਹਾਨ ਤਾਕਤ ਹੈਂ।
ਬਸ, ਉੱਡ ਪਾ ਤੂੰ

ਏਨੀ ਹਿੰਮਤ ਨਾਲ ਉਡਾਰੀ ਭਰ
ਕਿ ਮੁੜ ਇਹਨਾਂ ਦੇ ਹੱਥ
ਨਾ ਅੱਪੜਨ ਤੇਰੇ ਤੀਕ
ਇਹ ਰਹਿ ਜਾਣ ਰਾਹ ਪੁੱਛਦੇ
ਤੇ ਬੱਦਲਾਂ ਵੱਲ ਚੁੱਕਿਆ
ਇਨ੍ਹਾਂ ਦਾ ਮੂੰਹ
ਅੱਡੇ ਦਾ ਅੱਡਿਆ ਰਹਿ ਜਾਵੇ
ਫ਼ਿਰ ਤੂੰ ਇੰਨ੍ਹਾਂ ਨੂੰ ਦਲੀਲ ਕਰੇਂ
ਕਿ ਮੈਂ ਸਿਰਫ਼
ਪਰੰਪਰਾਵਾਦੀ ਨਾਚ ਹੀ ਨਹੀਂ ਜਾਣਦੀ
ਉਡਾਰੀ ਭਰਨਾ ਵੀ ਬਾਖ਼ੂਬ ਜਾਣਦੀ ਹਾਂ
ਏਹੀ ਤੇਰੀ ਲੰਮੀਂ ਉਡਾਰੀ ਹੋਵੇਗੀ।

## ਮੁਕਤੀ

ਪੇਂਟਿੰਗ
ਜੋ ਸਾਹ ਲੈਂਦੀ ਹੈ
ਦੌੜਦੀ ਹੈ, ਆਪਣੇ ਦਾਇਰੇ 'ਚ
ਘੁੰਮਦੀ ਹੈ, ਨੱਚਦੀ ਹੈ
ਰੋਂਦੀ ਹੈ, ਹੱਸਦੀ ਹੈ,
ਤੇ ਇੰਞ ਕਰਦਿਆਂ
ਸਿਮਟ ਜਾਂਦੀ ਹੈ
ਕਿਸੇ ਦੀਆਂ ਅੱਖਾਂ 'ਚ
ਉੱਤਰ ਜਾਂਦੀ ਹੈ ਦਿਲ ਵਿੱਚ
ਝਰਨਾਹਟ ਜਿਹੀ ਬਣ ਕੇ,
ਕੋਈ ਇੰਝ ਨਿਹਾਰਦਾ ਹੈ ਉਹਨੂੰ
ਉਹ ਸੰਗ ਨਾਲ ਮਰ ਜਾਵੇ
ਕਿਸੇ ਦੇ ਚੁੰਮਣ ਤੇ
ਘੁੰਢ ਚੱਕਦੀ ਹੈ
ਕਿਸੇ ਨੂੰ ਬੜੀਆਂ
ਤਰਸੀਆਂ ਨਿਗਾਹਾਂ ਨਾਲ ਤੱਕਦੀ ਹੈ
ਜਦ ਕੋਈ ਉਸ ਨਾਲ ਗੱਲ ਕਰਦਾ ਹੈ
ਤਾਂ ਇਹ ਮੱਛੀ ਜੀਕਣ ਤੜਫ਼ਦੀ ਹੈ
ਤੜਫ਼ਦੀ ਰਹਿੰਦੀ ਹੈ ਓਦੋਂ ਤੀਕ
ਜਦੋਂ ਤੱਕ
ਰੰਗ ਪਸੀਨਾ ਬਣ ਕੇ ਚੋਅ ਨਹੀਂ ਜਾਂਦੇ।
ਕਿੰਨੇ ਬੁਰਸ਼ਾਂ ਨੇ
ਇਸਨੂੰ ਛੋਹਿਆ ਹੈ
ਕਿੰਨਿਆਂ ਰੰਗਾਂ ਨੇ
ਇਸਨੂੰ ਭਰਿਆ ਹੈ
ਤੇ ਕਾਗਜ਼ ਉੱਤੇ ਆਉਣ ਲੱਗੀ ਨੇ
ਕਿੰਨੇ ਖਿਆਲਾਂ ਨੂੰ

ਆਪਣੇ ਅੰਦਰ ਦਫ਼ਨ ਕਰਿਆ ਹੈ।
ਅੱਜ ਅਵੱਲਾ ਦਿਹੁੰ ਚੜ੍ਹਿਆ ਹੈ
ਤੇ ਪੇਟਿੰਗ ਜਾਗੀ ਹੈ
ਉਸਨੇ ਅੱਖਾਂ ਖੋਲਦਿਆਂ
ਬੁਰਸ਼ ਵੱਲ ਝਾਤੀ ਮਾਰੀ ਹੈ
ਮਾਨੋ ਲੱਗ ਰਿਹਾ ਹੈ
ਰੰਗ ਗੁਆਚ ਰਹੇ ਹੋਣ
ਸੂਹਾ ਰੰਗ ਪੀਲਾ ਪੈ ਗਿਆ ਹੈ
ਹਰੇ ਰੰਗ ਤੇ ਹਨੇਰਾ ਹੈ
ਪੇਟਿੰਗ ਦੀਆਂ ਅੱਖਾਂ ਵਿੱਚ ਹੰਝੂ ਹਨ
ਉਹ ਚੋਅ ਰਹੀ ਹੈ
ਕੈਨਵਸ ਸਟੈਂਡ ਤੋਂ ਧਰਤ ਤੱਕ
ਤਪਕ-ਤਪਕ
ਰੰਗਾਂ ਦੀ ਧਤੀਰੀ ਬਣ ਕੇ
ਮੁਸੱਵਰ ਤਪਕ-ਤਪਕ ਦੀ
ਆਵਾਜ਼ ਨਾਲ ਉੱਠਿਆ ਹੈ
ਉਸਨੇ ਦੇਖਿਆ
ਪੇਟਿੰਗ ਕਿਧਰੇ ਗੁੰਮ ਹੈ
ਉਹਨੇ ਬੁਰਸ਼ ਚੁੱਕਿਆ
ਉਹ ਸੁੱਕਾ ਪਿਆ ਹੈ
ਉਹਨੇ ਰੰਗ ਛੋਹੇ ਹਨ
ਜੋ ਫਿੱਟ ਚੁੱਕੇ ਹਨ
ਫਿਰ ਕੈਨਵਸ ਸਟੈਂਡ 'ਤੇ
ਨਿਗਾਹ ਮਾਰੀ ਹੈ
ਹਵਾ ਨਾਲ ਸਟੈਂਡ ਦੀਆਂ
ਲੱਤਾਂ ਕੰਬ ਰਹੀਆਂ ਹਨ
ਇੱਕ ਕੋਰਾ ਕਾਗਜ਼
ਦਿਖਾਈ ਦੇ ਰਿਹਾ ਹੈ

ਜਿਸਤੇ ਪੈ ਕੇ ਚਾਨਣਾ
ਚੁੰਧਿਆ ਰਿਹਾ ਹੈ ਅੱਖਾਂ ਨੂੰ
ਮੁਸੱਵਰ ਨੇ
ਆਪਣੀ ਉਂਗਲ ਤਰਾਸ਼ੀ ਹੈ
ਤੇ ਉਕਰ ਦਿੱਤਾ ਹੈ
ਇੱਕ ਚਿਤਰ
ਫਿਰ ਪਾੜ ਦਿੱਤਾ ਹੈ
ਉਸ ਕੈਨਵਸ ਸ਼ੀਟ ਨੂੰ।

ਪੇਂਟਿੰਗ
ਜੋ ਸਾਹ ਲੈਂਦੀ ਸੀ
ਹੁਣ ਕੈਨਵਸ 'ਤੇ ਨਹੀਂ ਹੈ
ਉਹ ਦਾਇਰਿਆਂ ਤੋਂ ਮੁਕਤ ਹੋ
ਉਡਾਰੀ ਭਰ ਚੁੱਕੀ ਹੈ
ਹੁਣ ਉਹ
ਕੰਧਾਂ ਦਾ ਸ਼ਿੰਗਾਰ ਬਣਨ ਬਜਾਏ
ਅੰਬਰ ਤਾਰਿਆਂ ਵਿੱਚ
ਰਚ ਗਈ ਹੈ
ਤੇ ਬੱਚੇ ਰੋਜ਼ ਉਲੀਕਦੇ ਹਨ
ਹਵਾ ਵਿੱਚ ਉਂਗਲਾਂ ਨਾਲ
ਕੋਈ ਨਾ ਕੋਈ ਚਿਹਰਾ
ਤੇ ਉਹ ਜਿੰਦਾਂ ਦਾ ਤਸੁੱਵਰ ਕਰਦੇ ਹਨ
ਉਹ ਤਸਵੀਰ ਓਦਾਂ ਹੋ ਜਾਂਦੀ ਹੈ।
ਪਰ ਮੁਸੱਵਰ ਖੁਦ ਪੇਂਟਿੰਗ ਹੋ ਗਿਆ ਹੈ
ਉਹ ਕੈਨਵਸ ਸ਼ੀਟ ਅੰਦਰ ਕੈਦ ਹੋ ਕੇ
ਮਜ਼ਦੂਰੀ ਕਰਦਾ ਲਟਕ ਰਿਹਾ ਹੈ
ਕਿਸੇ ਅਰਾਮ ਘਰ ਦੀ ਕੰਧ 'ਤੇ।

ਕੈਨਵਸ ਸਟੈਂਡ
ਬੁਰਸ਼, ਰੰਗ, ਆਲਾ-ਦੁਆਲਾ
ਤਾਰਿਆਂ ਵੱਲ ਦੇਖਦੇ-ਦੇਖਦੇ
ਸੌਂ ਗਏ ਹਨ।
ਹੁਣ ਦਿਲਕਸ਼ ਦ੍ਰਿਸ਼ ਹੈ
ਪੇਟਿੰਗ ਬੱਚਿਆਂ ਨੂੰ
ਮੁਸੱਵਰ ਬਣਾ ਰਹੀ ਹੈ
ਤਾਂ ਜੋ
ਫਿਰ ਤੋਂ ਨੱਚ ਸਕੇ
ਘੁੰਮ ਸਕੇ, ਹੱਸ ਸਕੇ, ਰੋ ਸਕੇ
ਤੇ ਅਣਭੋਲ ਬੱਚੇ
ਰੀਝਾਂ ਉਕੇਰਦੇ
ਨਿੱਤ ਸੌਂ ਜਾਂਦੇ ਹਨ।

## ਲੁਟੇਰੇ

ਲੁੱਟ ਤਾਂ ਹੁੰਦੀ ਹੈ
ਮੈਂ ਵੀ ਲੁੱਟਦਾ ਹਾਂ
ਉਹ ਵੀ ਲੁੱਟਦੇ ਹਨ
ਜੀਹਦਾ ਦਾਅ ਲੱਗਦਾ
ਕਦੋਂ ਕੋਈ ਗੁਰੇਜ਼ ਕਰਦਾ ਹੈ।
ਜਦੋਂ ਆਪਣੇ 'ਤੇ ਹੰਢਦੀ ਹੈ
ਤਾਂ ਹਰ ਕੋਈ ਚੀਕ ਉੱਠਦਾ ਹੈ
ਮੈਂ ਵੀ ਚੀਕਿਆਂ ਸਾਂ
ਕੁਰਲਾਇਆਂ ਸਾਂ
ਪਰ ਉਨ੍ਹਾਂ ਦੇ ਕੰਨ ਬੰਦ ਸਨ
ਅੱਖਾਂ ਵਿੱਚ ਮੋਤੀਆ ਸੀ
ਮੇਰੇ ਡੁੱਲਦੇ ਲਹੂ ਨਾਲ
ਆਵਦੇ ਅਰਮਾਨਾਂ ਨੂੰ ਰੰਗ ਕੇ
ਮੈਨੂੰ ਪਸੀਨੇ ਜੋਗਾ ਛੱਡ ਗਏ।
ਸ਼ਾਇਦ! ਦਿਲ ਵੀ ਬੰਜ਼ਰ ਸੀ
ਜਰਖ਼ੇਜ਼ ਤਾਂ ਸਿਰਫ਼
ਉਨ੍ਹਾਂ ਦੀਆਂ ਇੱਛਾਵਾਂ ਜਾਪਦੀਆਂ ਸਨ
ਜਿੰਨ੍ਹਾਂ ਨੇ ਮੇਰੇ ਵਗਦੇ ਨੀਰ ਨੂੰ
ਪਾਣੀ ਜੀਕਣ ਪੀ ਲਿਆ।
ਅੱਜ ਫਿਰ ਹਾੜੀ ਵੇਲੇ
ਮੈਂ ਬੈਠਾਂ ਸਾਂ
ਆਪਣੇ ਆੜ੍ਹਤੀਏ ਦੀ ਹੱਟ ਤੇ
ਮੇਰੇ ਮੱਥੇ ਤੋਂ ਚਿਉਂਦਾ ਪਸੀਨਾ
ਮੇਰੀ ਕਿਰਤ ਦੀ ਦੁਹਾਈ ਦਿੰਦਾ ਸੀ
ਮੈਂ ਪੂੰਝਿਆ ਮੱਥੇ ਤੋਂ
ਜਾ ਡਿੱਗਿਆ ਆੜਤੀਏ ਦੀ ਵਹੀ ਤੇ
ਮੇਰਾ ਅੱਧ-ਰੱਤਾ ਪਸੀਨਾ

ਉਸ ਪਸੀਨੇ ਨੇ ਰਕਮ ਨੂੰ ਛੋਹਿਆ
ਕਰਜ਼ਾ ਹੋਰ ਹਰਾ-ਭਰਾ ਹੋ ਗਿਆ
ਇਹ ਵੀ ਉਨ੍ਹਾਂ ਲੁਟੇਰਿਆਂ ਦਾ
ਕੋਈ ਸਾਥੀ ਹੈ
ਜਿਸਨੇ ਮੇਰੇ ਬਚੇ ਪਸੀਨੇ ਨੂੰ ਵੀ
ਆਪਣੀ ਵਹੀ ਅੰਦਰ
ਸਮੇਟ ਲਿਆ ਸੀ।
ਬਸ ਇਸ ਤਰ੍ਹਾਂ
ਮੈਂ ਵੀ ਲੁੱਟਦਾ ਹਾਂ
ਆਪਣੀਆਂ ਖ਼ਵਾਹਿਸ਼ਾਂ ਨੂੰ
ਘਰਵਾਲੀ ਦੀਆਂ ਸਧਰਾਂ ਨੂੰ
ਤੇ ਜਵਾਕਾਂ ਦਿਆਂ ਚਾਵਾਂ ਨੂੰ।
ਮੈਂ ਸਭ ਪੱਖੋਂ ਹੀਣਾ ਹੋ ਜਾਂਦਾ ਹਾਂ
ਤੇ ਕਿੱਤਾ ਹੀ
ਮੇਰਾ ਸਾਥੀ ਬਣ ਕੇ ਰਹਿ ਜਾਂਦਾ ਹੈ।
ਕਿਸੇ ਦੀ ਕਾਰ ਦੀ ਰਫ਼ਤਾਰ
ਮੇਰੇ ਜੰਗ ਲੱਗੇ ਸਾਇਕਲ ਨੂੰ
ਨਿਹੋਰੇ ਮਾਰ ਕੇ ਲੰਘਦੀ ਹੈ
ਫਿਰ ਮੈਂ ਸਾਇਕਲ ਨੂੰ
ਤਸੱਲੀ ਦਿੰਦਾ ਹਾਂ
ਕਿ ਹਲੇ ਤੂੰ ਜਵਾਨ ਹੈ
ਮਾਤਮ ਦੇ ਰੋਣੇ ਨਾ ਰੋ।
ਇਹ ਵਹੀਆਂ ਵਾਲੇ ਜਾਣਦੇ ਹਨ
ਕਿ ਮੇਰਾ ਅਕਸ ਕੀ ਹੈ
ਮੇਰੀਆਂ ਮਜ਼ਬੂਰੀਆਂ ਕੀ ਹਨ।
ਸਾਇਕਲ ਦੀ ਚੈਨ ਚੜ੍ਹਾਉਂਦਿਆਂ
ਸੋਚ ਇੱਕ ਚਿੱਤ ਜਾਪਦੀ ਹੈ
ਅਤੇ ਮੈਂ ਇਸਨੂੰ ਹੀ

ਆਪਣੀ ਫ਼ੁਰਸਤ ਦਾ ਸਮਾਂ ਮੰਨਦਾ ਹਾਂ।
ਬਸ ਫ਼ਰਕ ਇਹ ਹੀ ਹੈ
ਮੈਂ ਜੋ ਬੀਜਿਆ
ਉਹ ਮੇਰਾ ਹੋ ਨਹੀਂ ਸਕਿਆ
ਤੇ ਉਨ੍ਹਾਂ ਨੂੰ ਜੋ ਮਿਲਿਆ
ਮੈਨੂੰ ਉਸਦਾ ਭਾਅ ਵੀ
ਪਤਾ ਨਹੀਂ ਸੀ
ਚਾਹੇ ਉਹ ਕਿਰਤ ਤੋਂ ਵਾਂਝੇ ਰਹੇ।
ਏਦਾਂ ਹੀ ਲੁੱਟ ਤਾਂ ਹੁੰਦੀ ਹੈ
ਮੈਂ ਵੀ ਲੁੱਟਦਾ ਹਾਂ
ਉਹ ਵੀ ਲੁੱਟਦੇ ਹਨ
ਜੀਹਦਾ ਦਾਅ ਲੱਗਦਾ ਹੈ
ਕਦੋਂ ਗੁਰੇਜ਼ ਕਰਦਾ ਹੈ।

## ਔਰਤ ਕਥਾ

ਇਹਨਾਂ ਮਰਦਾਂ ਨੇ
ਔਰਤ ਨੂੰ ਦਾਅ 'ਤੇ ਲਗਾ ਕੇ
ਜੂਆ ਵੀ ਖੇਡਿਆ ਹੈ
ਔਰਤ ਤੇ ਲੱਖਾਂ
ਜ਼ੁਰਮ 'ਤੇ ਕੁਕਰਮ ਵੀ ਕੀਤੇ ਹਨ।
ਪਰ ਦੇਖ ਸਮਿਆਂ
ਇਸ ਔਰਤ ਨੇ ਫਿਰ ਵੀ
ਮਰਦ ਦਾ ਸਾਥ ਨਹੀਂ ਛੱਡਿਆ
ਸਗੋਂ ਆਪਣੇ ਆਪ ਨੂੰ
ਇਹ ਦੇ ਚਾਵਾਂ ਤੇ ਇੱਛਾਵਾਂ ਤੋਂ
ਸਦਾ-ਕੁਰਬਾਨ ਕੀਤਾ ਹੈ।
ਅੱਜ ਫਿਰ ਲੱਖਾਂ ਦਰਪੋਤੀਆਂ ਨੂੰ
ਪਾਂਡਵਾਂ ਦੁਆਰਾ ਦਾਅ 'ਤੇ ਲਗਾ ਕੇ
ਕੌਰਵਾਂ ਦੇ ਅੱਗੇ ਨਗਨ ਲਈ
ਪੇਸ਼ ਕੀਤਾ ਜਾਂਦਾ ਹੈ
ਅਤੇ ਉਹ ਧ੍ਰਿਤਰਾਸ਼ਟਰ
ਜਿਸਨੂੰ ਦਿਸਦਾ ਵੀ ਨਹੀਂ
ਉਹ ਵੀ ਆਪਣੀ ਕਲਪਨਾ ਦੇ ਜਰੀਏ
ਬਲਾਤਕਾਰ ਕਰਦਾ ਹੈ।
ਪਰ ਇਹ ਦਰੋਪਤੀ
ਸਭ ਕੁਝ ਸਹਿੰਦੀ ਹੈ
ਹੁਣ ਕਿਉਂ ਨਹੀਂ ਆਉਂਦਾ
ਕ੍ਰਿਸ਼ਨ ਕੋਈ ?
ਪਰ ਉਹ ਵੀ
ਕੀਹਦੇ-ਕੀਹਦੇ ਵੱਲ ਹੋਵੇ
ਕਿਸੇ ਇੱਕ ਦੀ ਗੱਲ ਥੋੜ੍ਹੀ ਹੈ।
ਹੁਣ ਤਾ ਨਾਰਦ ਮੁਨੀ ਤੋਂ ਵੀ

ਨਾਰਾਇਣ ਕਹਿ ਨਹੀਂ ਹੁੰਦਾ
ਉਹ ਵੀ ਚੋਰੀ-ਛਿਪੇ
ਸਭ ਦੇਖਦਾ ਹੈ
ਤੇ ਕੌਰਵਾਂ ਨਾਲ ਮਿਲ ਕੇ
ਸ਼ਿਕਾਰ ਕਰਦਾ ਹੈ
ਇਸੇ ਕਰਕੇ ਮੈਨੂੰ ਅੱਜ
ਅਜਿਹਾ ਲਿਖਣਾ ਪੈ ਰਿਹਾ ਹੈ।
ਹੁਣ ਦਰੋਪਤੀਏ
ਤੈਨੂੰ ਝਾਂਸੀ ਵਾਲੀ ਰਾਣੀ ਬਣਨਾ ਪਊ
ਮਾਈ ਭਾਗੋ ਬਣਨਾ ਪਊ
ਤੇ ਇਹਨਾਂ ਪਲੀਤੇ ਹੋਏ
ਮਰਦਾਂ ਦੇ ਆਹੂ ਲਾਹੁਣੇ ਪੈਣਗੇ।
ਜੇ ਤੂੰ ਦਰਖ਼ਾਸਤਾਂ, ਗੁਜ਼ਾਰਿਸ਼ਾਂ, ਅਰਦਾਸਾਂ
ਦੀ ਬਦੌਲਤ ਆਪਣੇ ਹੱਕ
ਪਾਉਣਾ ਚਾਹੁੰਦੀ ਹੈਂ
ਇਹ ਅਸੰਭਵ ਹੈ।
ਕਿਉਂਕਿ ਇਹ ਸਭ ਵੀ ਤਾਂ
ਤੈਨੂੰ ਮਰਦਾਂ ਅੱਗੇ ਹੀ ਕਰਨਾ ਪਵੇਗਾ
ਉਹ ਇਸ ਗੱਲ ਨੂੰ
ਤੇਰੀ ਕਮਜ਼ੋਰੀ ਸਮਝ ਕੇ
ਇੰਨ੍ਹਾਂ ਨੂੰ ਕਬੂਲਣ ਦੇ ਝਾਂਸੇ ਨਾਲ
ਤੇਰਾ ਕਿਵੇਂ ਵੀ ਇਸਤੇਮਾਲ ਕਰ ਸਕਦੇ ਹਨ।
ਗੱਲ ਕੀ
ਚੁੱਕ ਲਾ ਤਲਵਾਰ
ਰੋਣੇ ਨਾ ਰੋ
ਆਪਣੀਆਂ ਅੱਖਾਂ ਵਿਚਲੀ ਲਾਲੀ ਨੂੰ
ਹੰਝੂਆਂ ਸੰਗ ਨਾ ਰੋੜ
ਚੰਡੀ ਬਣ ਕੇ
ਇੰਨ੍ਹਾਂ ਪਲੀਤੇ ਹੋਏ
ਰਾਕਸ਼ਾਂ ਦਾ ਘਾਣ ਕਰ।

## ਮਰਦ ਅਸਮਰੱਥਾ

ਔਰਤ
ਅਜ਼ਲਾਂ ਤੋਂ
ਸਿੱਧ ਹੋ ਰਿਹਾ ਸਬਰ
ਰਿਸ਼ੀ ਵੀ ਹਾਸਿਲ ਨਹੀਂ ਕਰ ਸਕੇ
ਹਮੇਸ਼ਾ ਹੀ ਮਾਤ ਖਾ ਗਏ
ਅਪਣੇ ਸਬਰ ਤੋਂ
ਕਿਤੇ ਇਹ ਸਭ
ਪਖੰਡੀ ਤਾ ਨਹੀਂ ਸਨ ?
ਇਸਨੇ ਭਗਤੀ ਨਹੀਂ ਕੀਤੀ
ਤੁਸੀਂ ਥੋਪ ਦਿੱਤੇ ਸਨ
ਆਵਦੀ ਲੱਚਰ ਸੋਚ ਦੇ
ਹੱਕ ਇਸ ਉੱਤੇ
ਕਦੇ ਮੰਦਿਰਾਂ ਦੇ ਮੂੰਹ ਘੁਮਾ ਦਿੱਤੇ
ਕਦੇ ਮਸਜ਼ਿਦਾਂ ਦੇ
ਦਰਵਾਜੇ ਹੀ ਨਾ ਰੱਖੇ
ਤੇ ਜੈਨੀ ਖੌਰੇ ਕਿਉਂ ਕਹਿ ਉੱਠੇ
ਕਿ ਔਰਤ ਨੂੰ ਦੋ ਜਨਮ
ਭਗਤੀ ਲੇਖੇ ਲਾਉਣੇ ਪੈਣਗੇ।
ਜਿਹੜੇ ਲੋਕ ਔਰਤ ਨੂੰ
ਨਰਕ ਦਾ ਦੁਆਰ ਦੱਸਦੇ ਸਨ
ਉਨ੍ਹਾਂ ਦੀਆਂ ਪੀੜ੍ਹੀਆਂ
ਅੱਜ ਵੀ ਹਨ
ਕੀ ਉਹ
ਮਰਦ ਦੀ ਕੁੱਖੋਂ ਪੈਦਾ ਹੋਏ ਹਨ!
ਮੈਨੂੰ ਹਾਸਾ ਆਉਂਦਾ ਹੈ
ਥੋਡੇ ਧਰਮਾਂ 'ਤੇ
ਇਸਨੇ ਮਨ ਨੂੰ ਸਾਧਿਆ ਨਹੀਂ

ਪਰ ਇਤਿਹਾਸ ਵਿੱਚ
ਕਿਤੇ ਜ਼ਿਕਰ ਨਹੀਂ
ਕਿ ਉਸਦੀ ਬੇਟੀ ਖ਼ੁਦ
ਬ੍ਰਹਮਾ 'ਤੇ ਮੋਹਿਤ ਹੋ ਗਈ
ਇਹ ਸਭ ਬ੍ਰਹਮਿਆਂ ਦੇ
ਜ਼ਿਕਰ ਨਾਲ ਭਰਿਆ ਪਿਆ ਹੈ।
ਇਸਨੂੰ ਨਹੀਂ ਪਤਾ
ਮੰਦਿਰਾਂ ਮਸਜ਼ਿਦਾਂ ਵਿੱਚ ਕੀ ਹੈ
ਫਿਰ ਵੀ ਮੈਨੂੰ ਦੱਸੋ
ਸਬਰ ਕੀਹਦੇ ਵਿੱਚ ਜਿਆਦਾ ਹੈ ?
ਕਾਮ ਕਿਸਨੂੰ ਖਾ ਰਿਹਾ ਹੈ ?
ਲੋਭ ਕੌਣ ਜੋੜ ਰਿਹਾ ਹੈ ?
ਹੰਕਾਰ ਵੱਸ ਕੌਣ ਉੱਜੜ ਰਿਹਾ ਹੈ ?

ਰਾਤ ਦੇ ਹਨੇਰੇ ਵਿੱਚ
ਤੁਹਾਡੀਆਂ ਅੱਖਾਂ ਪਲ-ਪਲ ਮਰਦੀਆਂ ਹਨ
ਤੁਸੀਂ ਜਿਉਂ ਲੈਣਾ ਚਾਹੁੰਦੇ ਹੋ
ਔਰਤ ਦੇ ਬਿਸਤਰ ਦਾ ਜੀਵਨ
ਤੇ ਬਦਲੇ ਵਿੱਚ
ਦੇ ਦਿੰਨੇ ਹੋ ਉਸਨੂੰ
ਹਜ਼ਾਰਾਂ ਗੁਣਾਂ ਡਰ ਤੇ ਕੇਵਲ ਡਰ
ਪਤਾ ਵੀ ਹੈ ਥੋਨੂੰ ?
ਔਰਤ ਡਰਦੀ ਨਹੀਂ
ਸਗੋਂ ਤੁਹਾਡੀ ਲਾਜ ਰੱਖਦੀ ਹੈ।
ਚੀਰ ਹਰਨ
ਜੇ ਭਲੇ ਵੇਲਿਆਂ ਵਿੱਚ ਹੋਇਆ
ਤਾਂ ਉਹ ਭਲੇ ਵੇਲੇ ਕਾਹਦੇ ਸਨ
ਕੋਈ ਅੰਨਾ ਵੀ ਪੀ ਜਾਣਾ ਚਾਹੁੰਦਾ ਸੀ

ਔਰਤ ਦੀ ਧੜਕਣ।
ਮੈਂ ਤਾ ਤੱਕਿਆ ਹੈ
ਕਿ ਔਰਤ ਜੇਕਰ ਕਮਜ਼ੋਰ ਹੁੰਦੀ
ਤਾਂ ਅੱਜ ਅਸੀਂ ਨਾ ਹੁੰਦੇ
ਔਰਤ ਨੇ ਬੜਾ ਕੁਝ ਸਹਿਆ ਹੈ
ਓਦੋਂ ਜਦੋਂ
ਤੁਸੀਂ ਨਿਕਲਦੇ ਹੋ ਕੰਮ 'ਤੇ
ਕੀ ਤੁਸੀਂ ਦੇਖਿਆ ?
ਔਰਤ ਦੀਆਂ ਅੱਖਾਂ ਵਿੱਚ ਛਿਪੇ
ਤੁਹਾਡੇ ਹੱਥਾਂ ਨੂੰ ਚੁੰਮਣ ਦਾ ਸਾਰ।
ਬੜੇ ਇਤਿਹਾਸ ਦੇ ਪੰਨਿਆਂ ਨੇ
ਹਰਖ਼ ਖਾਧਾ ਹੈ
ਬੜਿਆਂ ਨੇ ਉਧਾਲਿਆ ਹੈ
ਬੜਿਆਂ ਨੇ ਖ਼ਰੀਦਿਆ ਹੈ
ਬੜਿਆਂ ਨੇ ਵੇਚਿਆ ਹੈ
ਹਲ਼ੇ ਵੀ ਕਈ ਪੰਨੇ
ਮੁੜੇ ਪਏ ਹਨ
ਤੇ ਬੜੇ ਮਰਦ ਉਨ੍ਹਾਂ ਪੰਨਿਆਂ ਨੂੰ
ਵਾਰ-ਵਾਰ ਪੜ੍ਹਦੇ ਹਨ।

## ਮੁਹੱਬਤ ਦੀ ਮੁਹੱਬਤ

ਨੀ ਮਾਂ
ਜੇ ਤੇਰੇ ਵਿੱਚ ਮੁਹੱਬਤ ਨਾ ਹੁੰਦੀ
ਤਾਂ ਮੈਨੂੰ ਕਿੰਝ ਨਸੀਬ ਹੁੰਦੀ।
ਮਾਂ
ਤੇਰੇ ਮੱਥੇ ਉੱਤੇ ਮੈਨੂੰ ਕਦੇ ਵੀ
ਝੂਠ ਜਿਹਾ ਕੁਝ ਨਹੀਂ ਦਿਸਿਆ
ਸਦਾ ਤੇਰੀ ਸੁੱਚਮ ਜਿਹਾ ਸੱਚ
ਮੈਨੂੰ ਪਾਲਦਾ ਰਿਹਾ
ਨਿਹਾਰਦਾ ਰਿਹਾ।
ਮਾਂ ! ਜਿਸ ਮਾਂ ਨੇ ਤੈਨੂੰ ਜਨਮਿਆਂ
ਉਹਦੀ ਕੁੱਖ ਜਿਹੀ ਥਾਂ ਤਾਂ
ਮੀਰਾਂ ਨੂੰ ਹੀ ਨਸੀਬ ਹੋ ਸਕਦੀ ਹੈ।
ਮਾਂ
ਮੈਂ ਤੇਰੇ ਜਨਮ ਦਿਨ ਨੂੰ
ਪ੍ਰਕਾਸ਼ ਦਿਨ ਕਹਿ ਸਕਦਾ ਨਾ
ਤੂੰ ਇਹਨੂੰ ਕਿਸੇ ਗੁਰੂ ਨਾਲ
ਕੀਤੀ ਵਡਿਆਈ ਨਾ ਸਮਝੀ
ਮੇਰਾ ਭਾਵ ਸਾਫ਼ ਹੈ
ਮਾਂ ਤੋਂ ਬਿਨ੍ਹਾਂ ਵੀ ਕਦੇ
ਪ੍ਰਕਾਸ਼ ਹੁੰਦਾ ਮਾਂ।
ਮਾਂ
ਤੇਰੀਆਂ ਉਂਗਲਾਂ ਦੀ ਪਕੜ
ਤੇਰਿਆਂ ਕਦਮਾਂ ਦੀ ਨਕਲ
ਤੇਰੇ ਚਿਹਰੇ ਜਿਹਾ ਨੂਰ
ਮੇਰੇ ਲਈ ਹਮੇਸ਼ਾਂ
ਰਾਹ ਦਿਸੇਰਾ ਰਿਹਾ ਹੈ।
ਮਾਂ

ਮੈਂ ਇਸ ਕਾਬਲ ਕਿੱਥੇ
ਤੇਰੀ ਲੱਜ ਤੈਨੂੰ ਮੋੜਾਂ
ਇਸ ਕਦਰ ਕਿੱਥੇ
ਤੇਰੀ ਉਸਤਤ ਵਿੱਚ
ਚੰਦ ਸ਼ਬਦ ਜੋੜਾਂ
ਮਾਂ ਤੇਰੀ ਵਡਿਆਈ
ਤੇਰੀ ਮਮਤਾ, ਤੇਰੀ ਗੋਦ
ਤੇ ਇੱਕ ਦੁਨੀਆਂ ਦਾ ਬੋਲਿਆ
ਸ਼ਬਦ 'ਮਾਂ' ਕਿੱਡਾ ਛੋਟਾ ਪੈ ਜਾਂਦਾ
ਪਰ
ਜਦ ਤੂੰ ਪੁਕਾਰਦੀ ਏ ਨਾ
"ਪੁੱਤ ਚੱਲ 'ਮਾਂ' ਕੋਲ ਚੱਲੀਏ"
ਤਾਂ ਭਾਸ਼ਾਵਾਂ ਦੇ ਸ਼ਬਦ ਕੋਸ਼
ਇਸ ਬੋਲ ਅੱਗੇ
ਨਿੱਕੇ ਤੇ ਫਿੱਕੇ ਪੈ ਜਾਂਦੇ ਹਨ।
ਮਾਂ
ਮੇਰਾ ਦਿਲ ਕਰਦਾ ਹੁੰਦਾ
ਮੁੜ ਤੇਰੀ ਕੁੱਖ ਨਸੀਬ ਹੋ ਜੇ
ਇਹ ਦੁਨੀਆਂ
ਡਰਾਉਣੀ ਸ਼ੈਅ ਹੈ ਮਾਂ,
ਇੱਕ ਤੂੰ ਹੀ ਹੈ ਬਸ
ਜੋ ਆਦਿ-ਜੁਗਾਦਿ ਸੱਚ ਹੈ
ਜਿਸਦੀ ਟੇਕ ਸਦਾ ਮੈਨੂੰ ਰਹੀ ਹੈ।
ਮਾਂ
ਕਿੰਨਾਂ ਕੁਝ ਏ ਨਾ ਤੂੰ
ਤੇਰੇ ਵਿੱਚ ਇੰਨੀਂ ਮੁਹੱਬਤ ਹੈ
ਕਿ ਮੁਹੱਬਤ ਵੀ ਤੇਰੇ ਅੱਗੇ
ਗਿਲੇ ਸ਼ਿਕਵਿਆਂ ਦੀ ਮਾਰੀ

ਆ ਖੜ੍ਹਦੀ ਹੈ
ਤੇਰਾ ਥੋੜ੍ਹਾ ਜਿਹਾ ਮੋਹ ਲੈਣ ਖ਼ਾਤਿਰ
ਢੇਰ ਸਾਰੀ ਮੁਹੱਬਤ ਬਟੋਰਨ
ਤੇ ਬਦਨਾਮੀਆਂ ਦਾ ਬੋਝ ਲਾਹੁੰਦੀ
ਥਕਾਵਟ ਦੂਰ ਕਰਨ ਲਈ ਬੋਲਦੀ ਹੈ
ਇੱਕ ਸ਼ਬਦ 'ਮਾਂ'
ਫਿਰ ਚੁੱਪ ਹੋ ਜਾਂਦੀ ਹੈ 'ਉਹ'
ਤੇ ਭਰ ਜਾਂਦੀ ਹੈ
ਵਿਸਮਾਦ ਦੇ ਰੰਗ ਵਿੱਚ।
ਮੈਂ ਵੀ ਆਖਾਂ ਮਾਂ
ਨੀ ਮਾਂ, ਓ ਮੇਰੀ ਮਾਂ
ਤੇਰੇ ਕਦਮਾਂ ਨੂੰ ਚੁੰਮਣ ਸਿਜਦਾ
ਮਾਂ।

## ਇਕਬਾਲ

ਐ !ਮੇਰੀ ਮਹਿਬੂਬ
ਮੈਂ ਚਾਹੁੰਦਾ ਹਾਂ ਓਹੀ ਹਸ਼ਰ
ਜੋ ਮੈਂ ਤੇਰੇ ਨਾਲ ਕੀਤਾ ਸੀ
ਤੇਰੀਆਂ ਕਿੰਨੀਆਂ ਦੁਆਵਾਂ ਨੂੰ
ਬਦ-ਦੁਆਵਾਂ ਵਿੱਚ ਰੰਗਿਆ।
ਮੈਂ ਹਰ ਵਾਰ ਝੂਠਾ
ਤੇ ਫ਼ਰੇਬੀ ਸਾਬਤ ਹੋਇਆ ਹਾਂ
ਇਹ ਫ਼ਰੇਬੀਪਣ ਹੀ
ਅੱਜ ਮੈਨੂੰ ਇਸ ਤਰ੍ਹਾਂ ਝੰਜੋੜ ਰਿਹਾ
ਜਿਸ ਤਰ੍ਹਾਂ ਫੂਕਣੀ 'ਚ
ਫਸੇ ਸੱਪ ਦੀ ਫੂੰ-ਫੂੰ
ਜਾਂ ਸੱਪਣੀ ਦੇ ਘੇਰੇ ਵਿੱਚ
ਉਹਦੇ ਨਵ-ਜੰਮੇ ਬੱਚੇ
ਜੋ ਹੁਣ ਉਹਦੀ ਭੁੱਖ ਦਾ
ਸ਼ਿਕਾਰ ਹੋਣ ਜਾ ਰਹੇ ਨੇ
ਮੈਂ ਬਿਲਕੁਲ
ਉਸੇ ਤਰ੍ਹਾਂ ਪਸੀਜਿਆ ਹਾਂ
ਜਿਸ ਤਰ੍ਹਾਂ ਪਸੀਨੇ ਦੇ ਨਾਲ
ਇੱਕ ਕਿਰਤੀ ਦੇ ਕੁੜਤੇ
ਵਿੱਚ ਉਹਦੀ ਹਮਕ।
ਤੈਨੂੰ ਹਰ ਵਾਰ
ਸੁੱਖਾਂ ਦੇ ਸੁਫ਼ਨੇ ਦਿਖਾ ਕੇ
ਦੁੱਖਾਂ ਉੱਤੋਂ ਦੀ ਘੜੀਸਿਆ
ਜਿੱਦਾਂ ਸਰਕਾਰਾਂ ਫ਼ਸਲਾਂ ਦਾ
ਘਟੀਆ ਮੁੱਲ ਲਾ ਕੇ
ਕਿਰਸਾਨ ਦੀ ਮਿਹਨਤ ਦੀ ਤੌਹੀਨ
ਅਤੇ ਕੰਡ ਨਾਲ ਨਜਿੱਠਦੇ ਪਿੰਡੇ ਨੂੰ

ਮਲਾਈ ਨਾਲ ਪਲਦਾ ਪੇਸ਼ ਕਰਦੀਆਂ ਹਨ।
ਪਤਾ ਨਹੀਂ ਕਿਉਂ
ਤੇਰੇ ਅੰਦਰ ਛਿਪੀ ਤਾਂਘ
ਤੇ ਉਸ ਤਾਂਘ ਦੀ ਰਹਿਮਤ
ਮੇਰੇ ਹਜ਼ਮ ਨਹੀਂ ਆਈ।
ਤੇ ਤੂੰ ਜਿੰਨੀ ਵਾਰ ਵੀ ਮੈਨੂੰ ਬੁਲਾਇਆ
ਮੈਂ ਪਹਿਲਾਂ ਤਾਂ
ਆਉਣ ਦੇ ਸੁਨੇਹੇ ਦਿੰਦਾ ਰਿਹਾ
ਫਿਰ ਅੰਤ ਮੇਰੇ ਇਹ ਸੁਨੇਹੇ
ਮਿਲਣੀ ਦੇ ਦਿਨ ਨੂੰ
ਤੇਰੇ ਲਈ ਲਾਰੇ ਸਾਬਿਤ ਹੋਏ
ਤੇ ਹੁਣ ਮੈਂ ਚਾਹੁੰਦਾ ਹਾਂ ਕਿ
ਮੈਂ ਵੀ ਤੈਨੂੰ
ਸਧਰਾਂ ਦੇ ਬੂਹੇ ਲੱਗ ਕੇ ਉਡੀਕਾਂ
ਤੇ ਖ਼ਾਰੇ ਹੰਝੂਆਂ ਨਾਲ
ਆਪਣਾ ਫ਼ਰੇਬੀ ਮੁੱਖ਼ ਧੋਵਾਂ।
ਤੂੰ ਆਉਣ ਦੇ ਸੁਨੇਹੇ ਭੇਜੇਂ
ਫਿਰ ਮਜ਼ਬੂਰੀ ਦਿਆਂ ਹੱਥਾਂ ਨਾਲ
ਮੈਨੂੰ ਲਾਰਿਆਂ ਦੇ ਚੁੱਲ੍ਹੇ ਵਿੱਚ ਝੋਂਕੇ
ਤੇ ਬਿਰਹਾ ਦੀ ਅੱਗ ਵਿੱਚ
ਖ਼ਾਅਬਾਂ ਦੀਆਂ ਫੂਕਾਂ ਨਾਲ ਧੁਖਾਵੇਂ
ਬਸ ਮੈਂ ਇਹੀ ਚਾਹੁੰਦਾ ਹਾਂ।

## ਕਪਾਹ ਦਾ ਫੁੱਲ

ਤੂੰ ਮੰਗਦੀ ਏ ਕੁਝ ਤੋਹਫ਼ੇ ਵਜੋਂ
ਲੈ ਜਾ ਜੋ ਮੈਂ ਪਸੀਨੇ ਨਾਲ ਸਿੰਜਿਆ ਹੈ
ਲੈ ਜਾ ਮੇਰਾ ਦੀਨ-ਈਮਾਨ ਏਹੇ
ਜੀਹਨੂੰ ਕਈ ਅਰਮਾਨਾਂ ਸੰਗ ਪਿੰਜਿਆ ਹੈ।
ਤੈਨੂੰ ਫੁੱਲ ਦੇਵਾਂ ਕਪਾਹੀ ਦਾ
ਜੇ ਤੂੰ ਵਾਲਾਂ ਵਿੱਚ ਸਜਾਵੇ
ਨਾ ਇਹ ਕਮਲਾਵੇ
ਨਾ ਇਹ ਮੁਰਝਾਵੇ
ਰਾਤਾਂ ਨੂੰ ਇਹ
ਚੰਦ ਜਿਹਾ ਨਜ਼ਰੀਂ ਆਵੇ।
ਜੇ ਕਿਧਰੇ ਠਰਦੀ ਹੋਵੇਂ
ਨਿੱਘ ਇਹਦਾ ਮਾਣ ਲਵੀਂ
ਮੇਰੇ ਕਿਰਸਾਨੀ ਜੀਵਨ ਦੀ ਮਿਹਨਤ ਦਾ
ਬਸ ਪਿਆਰ ਇਹੀ ਤੂੰ ਜਾਣ ਲਵੀਂ
ਅੱਖਾਂ ਵਿੱਚ ਜੇ ਹੰਝੂ ਆਵਣ
ਵਿੱਚ ਇਹਦੇ ਸਮਾ ਲਵੀਂ
ਬਣ ਜਾਣ ਜਦ
ਜ਼ਖ਼ਮ ਗਹਿਰੇ ਯਾਦਾਂ ਦੇ
ਫਿਰ ਮਲ੍ਹਮ ਵਾਗੂੰ ਲਾ ਲਵੀਂ।
ਹੋਊ ਟਕੋਰ ਕਰਾਰੀ ਸੱਧਰਾਂ ਤੇ
ਨਾਲੇ ਚਾਵਾਂ ਨੂੰ ਵੀ ਸਾਹ ਸੌਖਾ ਆਊਗਾ
ਮੈਂ ਵਿਛੋੜੇ ਦੀਆਂ ਧੁੱਪਾਂ ਵਿੱਚ
ਗੋਡੀ ਕਰ-ਕਰ ਪਾਲਿਆ ਹੈ
ਮੈਨੂੰ ਯਕੀਨ ਹੈ
ਤੇਰੇ ਕਾਫੀ ਦੁੱਖ ਵੰਡਾਊਗਾ।।

## ਸਧਰਈ ਰੰਗ

ਤੈਨੂੰ ਕੀ ਪਤਾ
ਮੈਂ ਜ਼ਿੰਦਗੀ ਨੂੰ
ਕਿਹੜੇ ਰੰਗਾਂ ਵਿੱਚ ਮਾਣ ਰਿਹਾਂ।
ਤੂੰ ਐਵੇ ਹੀ
ਯਾਦਾਂ ਦੀ ਦਵਾਤ ਵਿੱਚ
ਜਜ਼ਬਾਤਾਂ ਦੀ ਕਲਮ ਡੁਬੋ
ਫਿਰ ਖ਼ਾਅਬਾਂ ਦੇ ਸਫ਼ਿਆਂ ਤੇ
ਸਧਰਈ ਰੰਗਾਂ ਨਾਲ
ਮੇਰਾ ਨਾਮ ਲਿਖ ਏਹਨੂੰ
ਬਿਰਹੋਂ ਦੀਆਂ ਰਾਤਾਂ ਵਿੱਚ
ਚਾਵਾਂ ਦੇ ਚਾਨਣੇ
ਇਸ਼ਕਈ ਜ਼ੁਬਾਨ ਜ਼ਰੀਏ
ਟੂਣੇਹਾਰੇ ਨੈਣਾਂ ਨਾਲ
ਪੜ੍ਹਣ ਲੱਗ ਜਾਨੀ ਏਂ
ਜਦ ਜੀਅ ਕਰਦਾ
ਆਪਣੀਆਂ ਰੀਝਾਂ ਨੂੰ
ਮੇਰੇ ਨਾਮ ਸਾਹਵੇਂ
ਸੂਲੀ ਚੜ੍ਹਾਉਣ ਲੱਗ ਜਾਨੀ ਏਂ
ਤੇਰਾ ਇਹ ਸਿਧਰਾ ਜਿਹਾ ਪਾਗਲਪਣ
ਕਦੇ ਮੇਰੇ ਲਈ ਚੀਸ
ਤੇ ਕਦੇ ਮਲ੍ਹਮ ਬਣ ਜਾਂਦਾ ਹੈ।

## ਖ਼ਤਰਨਾਕ ਘੜੀਆਂ

ਅੱਜ-ਕੱਲ
ਮੈਂ ਬਹੁਤ ਅਲੱਗ ਜਿਹਾ ਰਹਿੰਣਾ ਹਾਂ
ਏਨਾਂ ਅਲੱਗ
ਕਿ ਸੱਗ ਕੁਝ ਨਹੀਂ ਜਾਪਦਾ।
ਸੌਂ ਜਾਨਾ ਅਕਸਰ ਹੀ
ਤਾਰਿਆਂ ਦੀ ਲੋਏ
ਆਪਣੇ ਆਪ ਨੂੰ
ਖ਼ੁਦ ਤੋਂ ਜਾਣੂੰ ਕਰਵਾਉਂਦਾ।
ਦੇਖਦਾ ਹਾਂ
ਕਿਤਾਬਾਂ ਦਾ ਦਮ ਘੁੱਟਦਾ
ਤਾਂ ਖੋਲ ਦਿੰਦਾ ਹਾਂ ਬਾਰੀਆਂ
ਅੱਭੜਵਾਹੇ ਉੱਠ ਕੇ
ਕੋਈ-ਕੋਈ ਕਿਤਾਬ
ਮਰ ਗਈ ਜਾਪਦੀ ਹੈ
ਚੁੱਕਦਾ ਹਾਂ ਉਸਨੂੰ
ਥੋੜਾ ਥਪਥਪਾਉਂਦਾ ਹਾਂ
ਅੰਦਰੋਂ ਘੋਖਦਾ ਹਾਂ
ਤੇ ਕਿਤਾਬ
ਨੀਲੇ ਪੈ ਚੁੱਕੇ ਹੋਠਾਂ ਜ਼ਰੀਏ
ਗੱਲ ਕਰਦੀ ਜਾਪਦੀ ਹੈ,
ਮਹਿਸੂਸ ਕਰਦਾ ਹਾਂ
ਉਹ ਘੁਟਣ ਜੋ ਜਨਮ ਤੋਂ
ਪਹਿਲਾਂ ਦੀ ਹੈ
ਜਾਣਦਾ ਹਾਂ ਉਹ ਸ਼ਾਂਤੀ
ਜੋ ਮਰ ਕੇ ਵੀ ਨਹੀਂ ਮਿਲਣੀ
ਸੋਚਦਾ ਹਾਂ
ਲੋਕ ਕਿੰਨੀਂ ਛੇਤੀ

ਬੇਚੈਨ ਹੋ ਜਾਂਦੇ ਹਨ
ਕਿੰਨੀਂ ਛੇਤੀ
ਵਾਲ ਰੰਗ ਬਦਲਦੇ ਹਨ
ਸੂਰਜ ਚੰਦ
ਚੰਦ ਸੂਰਜ ਬਣ ਜਾਂਦਾ ਹੈ,
ਸਮਾਂ ਓਦਾਂ ਹੀ ਅਟੱਲ ਦੇਖਦਾ ਹਾਂ
ਕਿਸੇ ਪੁਰਾਤਨ ਵੇਦ ਦੀ
ਘੋਖਣਾ ਕਰਦਿਆਂ
ਜਾਂ ਬੀਤ ਗਿਆਂ ਵੱਲ ਤੱਕ ਕੇ।
ਪੜਚੋਲਦਾ ਹਾਂ
ਇੰਨੀਂ ਛੇਤੀ ਮੈਨੂੰ ਕਿਵੇਂ, ਕਿਉਂ ਦੇ
ਸਵਾਲਾਂ ਨੇ ਬੱਚਾ ਨਹੀਂ ਰਹਿਣ ਦਿੱਤਾ
ਤੇ ਆਹ ਅਖ਼ੀਰ
ਕੇਹਾ ਸਵਾਲ ਮੈਨੂੰ ਚਿੰਬੜਿਆ ਹੈ
ਜੋ ਕੁਝ ਮੈਂ ਜਾਣਦਾ ਸੀ
ਇਸਨੇ ਉਹ ਵੀ
ਧੂੜ ਵਾਂਗ ਉਡਾ ਦਿੱਤਾ ਹੈ
ਕਿਧਰੇ ਸੱਚ ਦੀ ਪੌਣ ਵਿੱਚ।
ਸੁਣਦਾ ਹਾਂ
ਘੜੀ ਦੀ ਟਿੱਕ-ਟਿੱਕ
ਜੋ ਕਿ ਮੈਨੂੰ ਬਿਲਕੁਲ
ਦਿਲ ਦੀ ਧੜਕਣ
ਜੇਹੀ ਪ੍ਰਤੀਤ ਹੁੰਦੀ ਹੈ
ਹਾਂ ਸੱਚੀ
ਘੜੀ ਤਾਂ ਹੈ
ਕੋਈ ਆਪਣੇ ਅੰਦਰ ਵੀ
ਤਾਂ ਹੀ ਤਾਂ
ਘੜੀ-ਮੁੜੀ ਚੇਤਾ ਆਉਂਦਾ ਹੈ
ਕਿ ਮੈਂ ਬਹੁਤ ਅਲੱਗ ਜਿਹਾ ਰਹਿੰਣਾ ਹਾਂ
ਅੱਜ ਕੱਲ।

## ਸਮਾਂ ਰੇਖਾ ਤੇ ਸੱਚ

ਉਸਨੇ ਇੱਕ ਝੂਠ ਬੋਲਿਆ
"ਮੈਂ ਝੂਠ ਨਹੀਂ ਬੋਲਦਾ"
ਮੈਂ ਕਿਹਾ,
"ਮੈਂ ਸੱਚ ਨਹੀਂ ਸੁਣਿਆ।"
ਮੈਂ ਤੁਰਿਆ ਜਾ ਰਿਹਾ ਸੀ
ਉਹਦੇ ਨਾਲ
ਉਹ ਸਾਰੇ ਰਾਹ
ਇਹ ਸਾਬਿਤ ਕਰਦਾ ਰਿਹਾ
ਕਿ ਹੁਣ ਉਹ ਝੂਠ ਨਹੀਂ ਬੋਲੇਗਾ
ਮੈਂ ਫਿਰ ਕਿਹਾ,
"ਇਹ 'ਹੁਣ' ਕਦੋਂ ਹੁੰਦਾ ?"
ਉਹ ਫਿਰ ਬੁੜਬੜਾਉਣ ਲੱਗਾ
ਕਹਿ ਉੱਠਿਆ
"ਹੁਣ ਜੋ ਅਸੀਂ ਬੋਲ ਰਹੇ ਹਾਂ
ਇਹੀ 'ਹੁਣ' ਹੁੰਦਾ"
ਤੇ ਉਹਨੇ ਫਿਰ ਦੁਹਰਾਇਆ
"ਮੈਂ ਹੁਣ ਝੂਠ ਨਹੀਂ ਬੋਲਾਂਗਾ।"
ਮੈਂ ਫਿਰ ਹੱਸਿਆ
ਤੇ ਠਰੰਮੇ ਨਾਲ ਕਿਹਾ,
"ਤੇਰਾ ਹੁਣ ਬੀਤ ਗਿਆ ਹੈ,
ਪੰਜ ਕਦਮਾਂ ਦੀ ਵਿੱਥ ਤੇ
ਹੁਣ ਤਾਂ ਤੂੰ
ਪਲ-ਪਲ ਝੂਠ ਬੋਲ ਰਿਹਾ ਹੈ।"
ਉਹਨੇ ਕੁਝ ਨਾ ਆਖਿਆ
ਚੁੱਪ-ਚਾਪ ਤੁਰਦਾ ਗਿਆ
ਮੈਂ ਉਹਨੂੰ ਹਲੂੰਣਦਿਆ ਕਿਹਾ,
"ਝੂਠ ਤੋਂ ਕੰਨੀ ਕਿਉਂ ਕਤਰਾਉਂਦਾ ਹੈਂ"

ਉਹ ਕਹਿੰਦਾ
"ਇਹ ਚੰਗੀ ਚੀਜ਼ ਨਹੀਂ
ਬਹੁਤ ਬੁਰੀ ਹੈ"
ਮੈਂ ਕਿਹਾ,
"ਨਾਲੇ ਏਨੇ ਜੋੜੀ ਬੈਠਾ।"
ਹੁਣ ਉਹ ਅੱਗ ਬਬੂਲਾ ਹੋ ਗਿਆ
ਕਹਿੰਦਾ, "ਝੂਠ ਵੀ ਕੋਈ ਜੋੜਨ ਵਾਲੀ ਚੀਜ਼ ਹੈ
ਭਲਾ ਮੈਂ ਕਿਉਂ ਝੂਠ ਜੋੜਾਂ
ਨਾਲੇ ਮੈਨੂੰ ਨਹੀਂ ਚੰਗਾ ਲੱਗਦਾ
ਝੂਠਿਆਂ ਨਾਲ ਮਿਲਣਾ।"
ਮੈਂ ਕਿਹਾ,
"ਮੈਂ ਕਿਹਾ ਸੀ ਨਾ
ਤੇਰਾ ਹੁਣ ਬੀਤ ਗਿਆ ਹੈ
ਤੂੰ ਸਾਬਿਤ ਕਰਕੇ ਹੀ ਰਿਹਾ
ਜੇ ਝੂਠਿਆ ਨਾਲ
ਮਿਲਣਾ ਚੰਗਾ ਨਹੀਂ ਲੱਗਦਾ
ਫਿਰ ਆਵਦੇ ਆਪ ਨਾਲ
ਕਿਵੇਂ ਮਿਲ ਪੈਣਾਂ ਏ।"
ਉਹਨੇ ਕਿਹਾ,
"ਕੀ ਮਤਲਬ, ਮੈਂ ਝੂਠਾ ਹਾਂ"
ਮੈਂ ਕਿਹਾ,
"ਨਹੀਂ-ਨਹੀਂ,
ਮੈਂ ਤਾਂ ਇਹ ਕਹਿ ਰਿਹਾਂ
ਸੱਚ ਹੁੰਦਾ ਹੀ ਨਹੀਂ
ਜੇ ਹੋਵੇ ਤਾਂ ਖ਼ੌਰੇ ਕੀ ਹੋਵੇ ???"

## ਮਰਸੀਆ

ਮਨ ਉਦਾਸ ਹੈ
ਕਾਗਜ਼ੀ ਫੁੱਲਾਂ ਤੇ
ਮੰਡਰਾਉਂਦੀ ਤਿਤਲੀ ਜਾਪਦੀ ਹੈ
ਜਿੱਦਾਂ ਸੋਗ 'ਚ ਸ਼ਾਮਿਲ ਹੋ
ਕੀਰਨੇ ਪਾ ਰਹੀ ਹੋਵੇ।
ਅਸਮਾਨ ਤੇ ਪਈ
ਸਤਰੰਗੀ ਪੀਂਘ ਏਦਾਂ ਜਾਪਦੀ ਹੈ
ਜਿਵੇਂ ਕਿਸੇ ਨੇ ਨਹੁੰਆਂ ਨਾਲ
ਅਸਮਾਨ ਦੀ ਹਿੱਕ ਖਰੋਚੀ ਹੋਵੇ।
ਕਿਸੇ ਬੱਚੇ ਦੀ ਮੁਸਕਰਾਹਟ
ਉਹਦੇ ਭਵਿੱਖ ਦਾ
ਸਭ ਤੋਂ ਹਸੀਨ ਹਿੱਸਾ ਜਾਪਦੀ
ਨਾਟਕੀ ਵਿਅੰਗ ਲੱਗ ਰਹੀ ਹੈ।
ਪੜ੍ਹ ਰਿਹਾਂ ਹਾਂ ਅਖ਼ਬਾਰ
ਮਰਿਆਂ ਦੀਆਂ ਖ਼ਬਰਾਂ
ਵਧਦੀਆਂ ਜਾਪ ਰਹੀਆਂ ਹਨ।
ਜਸ਼ਨਾਂ ਦੇ ਪਲ
ਮਾਤਮ 'ਚ ਤਬਦੀਲ ਹੁੰਦੇ ਜਾਪਦੇ ਹਨ।
ਵੈਸੇ ਉਂਞ ਦੋ-ਚਾਰ ਜਣੇ
ਇਹ ਕਹਿੰਦੇ ਹੋਏ ਗੁਜ਼ਰੇ ਹਨ
'ਅੱਜ ਦਿਨ ਕਿੰਨਾ ਸੋਹਣਾ ਏਂ'
ਇਹ ਸੁਣਦਿਆਂ
ਮੇਰੇ ਮਨ ਨੇ ਮਸਾਂ ਹੀ
ਚੁੱਪ ਦਾ ਘੁੱਟ ਭਰਿਆ
ਕੀ ਖ਼ਾਕ ਸੋਹਣਾ ਏ ਦਿਨ
ਏਨੀ ਉਦਾਸੀ
ਚਾਰੇ ਪਾਸੇ ਸੋਗ,ਚਿੰਤਾਵਾਂ

ਪੰਛੀਆਂ ਨੂੰ ਦਾਣਿਆਂ ਦਾ ਫਿਕਰ
ਰਾਹੀਆਂ ਨੂੰ ਮੰਜ਼ਿਲ ਦਾ ਫਿਕਰ
ਫਿਕਰ ਫਿਕਰਾਂ ਨੂੰ
ਢੋਈ ਫਿਰਦਾ ਹੈ
ਤੇ ਕੁੱਬਾ ਹੋ ਗਿਆ ਹੈ ਹਾਸਾ
ਖ਼ਾਅਬਾਂ ਦੀ ਗੁੱਠੇ ਸੋਟੀ ਟਟੋਲਦਾ।
ਜੁਗਨੂੰ ਸੜ-ਮੱਚ ਰਹੇ ਹਨ
ਇਸ ਗੱਲੋਂ ਹਨੇਰੇ ਦਾ ਮਾਣ ਮੂਲੋਂ ਵਧੇਰੇ
ਦੂਣਾ-ਚੌਣਾ ਹੁੰਦਾ ਜਾ ਰਿਹਾ ਹੈ।
ਰਾਤ ਪੈ ਗਈ ਮੈਨੂੰ ਬੈਠੇ ਨੂੰ
ਚੰਦ ਮੇਰੇ 'ਚ ਡੁੱਬ ਰਿਹਾ
ਨਵਾਂ ਸਵੇਰਾ ਸ਼ਾਇਦ
ਸੂਰਜ ਸਦਕਾ ਨਹੀਂ
ਮੇਰੀ ਚਿਖਾ ਦੇ ਅੰਗਿਆਰਾਂ ਨਾਲ ਹੋਵੇ।

## ਮਨੁੱਖ

ਚੱਲ ਜੇ ਹਸਤੀ ਉੱਚੀ ਉਹਦੀ
ਚੱਲ ਜੇ ਵਾਹਵਾ ਚਰਚਾ ਉਹਦਾ
ਚੱਲ ਜੇ ਉਹ ਤੈਂਡਾ ਰੱਬ ਹੈ
ਤਾਂ ਕੀ ਸਾਡਾ ਬੰਦੇ ਹੋਣਾ
ਕੋਈ ਜ਼ੁਰਮ ਹੈ ?

ਚੱਲ ਜੇ ਉਹ ਖਿਆਲਾਂ ਦਾ ਧਨੀ
ਚੱਲ ਜੇ ਉਹ ਸ਼ਬਦਾਂ ਦਾ ਸੌਦਾਗਰ
ਚੱਲ ਜੇ ਉਹ ਲਿਖਣਾ ਜਾਣਦਾ
ਤਾਂ ਕੀ ਸਾਡੇ ਗੂੰਗੇ ਅਹਿਸਾਸ
ਕੋਈ ਹੋਂਦ ਨਹੀਂ ਰੱਖਦੇ ?

ਚੱਲ ਜੇ ਇਹ ਜੱਗ ਸੁਪਨਾ
ਚੱਲ ਜੇ ਇਹ ਸਭ ਮਾਇਆ
ਚੱਲ ਜੇ ਕੁਝ ਵੀ ਨਾਲ ਨ੍ਹੀ ਜਾਣਾ
ਤਾਂ ਥੋਨੂੰ ਕੀ ਹੱਕ ਹੈ
ਮੇਰਾ ਹੱਕ ਮਾਰਨ ਦਾ ?

ਚੱਲ ਜੇ ਹੁਕਮ ਸਾਰਾ ਹੈ ਉਹਦਾ
ਚੱਲ ਜੇ ਉਹ ਮਾੜਾ ਨਹੀਂ ਕਰਦਾ
ਚੱਲ ਜੇ ਉਹ ਨਿਰਵੈਰ ਹੈ
ਤਾਂ ਉਹਨੇ ਕਿਉਂ ਸਿੱਖਿਆ ਵੱਲ
ਭੌਰੇ ਨੂੰ ਫੁੱਲ ਅੰਦਰ ਕੈਦ ਕਰਕੇ ਮਾਰਨ ਦਾ ?

## ਅੱਖੋਂ-ਪਰੋਖੇ ਰੰਗ

ਹੋਲੀ ਮੁਬਾਰਕ ਹੋਲੀ ਮੁਬਾਰਕ
ਇਹ ਸੁਣਦਿਆਂ ਮੇਰੇ ਕੰਨ ਪੱਕ ਗਏ ਹਨ
ਦੱਸੋਂ ਤਾ ਸਹੀ
ਰੰਗੀਨੀ ਬਚੀ ਕਿੱਥੇ ਹੈ ?
ਮੈਂ ਵੀ ਤਾ ਦੇਖਾਂ
ਸਰ੍ਹੋਂਆਂ ਦੇ ਰੰਗ ਕਦੋਂ ਫੱਬੇ ਹਨ
ਪੀਲੀਆਂ ਸਰਕਾਰਾਂ ਨੂੰ।
ਕਣਕਾਂ ਕਿਉਂ ਸੁਨਹਿਰੀ ਹੋਣੋ ਡਰਦੀਆਂ ਹਨ
ਥੋਨੂੰ ਪਤਾ ਵੀ ਹੈ ?
ਕਿਉਂ ਕਿਸੇ ਫ਼ਸਲ ਦਾ ਨਾੜ
ਬਣ ਜਾਂਦਾ ਹੈ ਫੰਦਾ
ਤੇ ਕਰ ਦਿੰਦਾ ਹੈ
ਗਿੱਠ ਲੰਮੀਂ ਧੌਣ
ਧਰਤੀ ਰੰਗਣ ਵਾਲੇ
ਹਰਿਆਵਲ ਸਿਓਂ ਕਿਸਾਨ ਦੀ।
ਹਰ ਵਾਰੀ ਕਿਉਂ ਉਸ ਬੱਠਲ ਨੂੰ
ਤਾਜ ਕਹਿ ਦਿੱਤਾ ਜਾਂਦਾ ਹੈ ?
ਜਿਸਨੇ ਫੇਹ ਦਿੱਤਾ ਹੈ
ਇੱਕ ਰੋੜੀ ਵੰਨੇ ਮਜ਼ਦੂਰ ਦਾ ਸਿਰ।
ਪਤਾ ਥੋਨੂੰ
ਸਹਿਜੇ-ਸਹਿਜੇ ਖਾ ਗਈਆਂ ਹਨ ਨਜ਼ਰਾਂ
ਸਾਡੇ ਪਿੰਡ 'ਚ ਪਲਦੀ
ਉਸ ਮੁਟਿਆਰ ਨੂੰ
ਜਿਸਨੇ ਗਰੀਬੀ ਓੜ ਕੇ ਰੱਖੀ
ਹਮੇਸ਼ਾਂ ਆਪਣੀ ਕਿਸਮਤ ਵੰਨੇ
ਕਾਲੇ ਸਿਆਹ ਥਾਂ-ਥਾਂ ਤੋਂ ਫਟੇ ਦੁਪੱਟੇ ਨਾਲ।
ਸਾਨੂੰ ਮਾਰ ਗਿਆ

ਉਨ੍ਹਾਂ ਦਾ ਚਿੱਟਾ ਜ਼ਾ ਬਾਣਾ
ਜਿਸ ਵਿੱਚੋਂ ਅਸੀਂ ਆਪਣੀ ਜਿੰਦਗੀ ਦੇ
ਰੰਗ ਨਿਹਾਰਦੇ ਰਹੇ।
ਧਿਆਨ ਨਾਲ ਦੇਖੋ
ਸਾਡੀ ਕਿਰਤ ਦੀਆਂ ਅੱਖਾਂ 'ਚ
ਵੱਸਦੇ ਭੱਦੇ ਭਵਿੱਖ ਨੂੰ
ਇਹ ਏਦਾਂ ਦਾ ਬਿਲਕੁਲ ਵੀ ਨਹੀਂ ਹੋਣਾ ਸੀ
ਜੇ ਸਾਨੂੰ ਹੁਕਮਰਾਨਾਂ ਦੀਆਂ
ਰੰਗ ਉਡਾਉਣ ਵਾਲੀਆਂ
ਸਭੋ ਸਾਜਿਸ਼ਾਂ ਵਿਰੁੱਧ
ਇਕਜੁੱਟ ਹੋਣਾ ਆ ਜਾਂਦਾ।
ਪਰ ਤੁਸੀਂ ਮਨਾਉਂਦੇ ਰਹੋ ਜਸ਼ਨ
ਫਿੱਟ ਚੁੱਕੀਆਂ ਸੱਧਰਾਂ ਦਾ
ਗਾਉਂਦੇ ਰਹੋ ਆਜ਼ਾਦੀ ਦੇ ਬੇ-ਰੰਗੇ ਗੀਤ
ਮਲਦੇ ਰਹੋ
ਪੀਲੇ ਪੈ ਚੁੱਕੇ ਚਿਹਰਿਆਂ 'ਤੇ ਗੁਲਾਲੀ
ਨਾਲੇ ਵਜਾਉਦੇ ਰਹੋ ਢੋਲ
ਮੇਰਾ ਦੇਸ਼ ਆਜ਼ਾਦ
ਮੇਰਾ ਦੇਸ਼ ਮਹਾਨ।

## ਪਥਰੀਲੇ ਮਨ

ਬਾਗਾਂ ਵਿੱਚ
ਮੁੜ ਬਹਾਰ ਆ ਸਕਦੀ ਹੈ
ਪਰ ਉਹਨਾਂ ਫੁੱਲਾਂ ਦਾ
ਕੁਝ ਨਹੀਂ ਹੋ ਸਕਦਾ
ਜੋ ਟਾਹਣੀਆਂ ਨਾਲੋਂ ਤੋੜ ਲਏ ਗਏ
ਤੇ ਫਿਰ ਦਰਦ ਦੀ ਚੀਸ ਨਾਲ
ਦਮ ਤੋੜਦੇ ਮੁਰਝਾ ਗਏ।
ਅਸੀਂ ਪਾਪੀਆਂ ਦੇ ਪਾਪਾਂ ਨੂੰ
ਪਾਪ ਲਿਖਦੇ ਰਹੇ
ਪਰ ਤੁਸੀਂ ਸਵਾਦ ਸਮਝ ਕੇ ਪੜ੍ਹਿਆ
ਤੇ ਫਿਰ ਇਸ ਸਭ ਨੂੰ
ਆਪਣੇ ਤੇ ਹੰਢਦਾ ਵੀ ਵੇਖਿਆ ਹੈ।
ਫਿਰ ਸਮਝ ਨਹੀਂ ਆਉਂਦੀ
ਅਸੀਂ ਕਿਉਂ ਹਕੀਕਤ ਤੋਂ
ਕੰਨੀਂ ਕਤਰਾਉਂਦੇ ਹੋਏ
ਆਪਣੇ ਹੀ ਗ਼ਮ ਨੂੰ
ਛੋਹਣ ਤੋਂ ਇਨਕਾਰੀ ਹਾਂ।
ਅਸੀਂ ਕਿਉਂ ਜੀਅ ਰਹੇ ਹਾਂ
ਬੇਵੱਸ ਤੇ ਲਾਚਾਰ ਹੋ ਕੇ
ਕਿਉਂ ਆਪਣੇ ਆਪ ਨੂੰ
ਧੋਖੇ ਵਿੱਚ ਰੱਖ ਰਹੇ ਹਾਂ ?
ਕਿਉਂ ਸ਼ਾਂਤ ਹਾਂ
ਸਭ ਕੁਝ ਜਰਦਿਆਂ ਵੀ ?
ਕੀ ਇਹ ਭਵਿੱਖ ਦੇ ਪੈਰਾਂ ਵਿੱਚ
ਤੇ ਉਸਦੇ ਗਲ ਵਿੱਚ
ਪਨਪ ਰਹੇ ਦਿਨੋਂ-ਦਿਨ
ਕਿਸੇ ਮਾਰੂ ਬਿਮਾਰੀ ਵਾਂਗੂੰ

ਪਰਸਪਰ ਵਧਦੇ ਜ਼ੁਲਮ ਦੇ ਸੰਗਲ ਨਹੀਂ ?
ਜੇ ਅੱਜ
ਅਸੀਂ ਆਪਣੇ ਲਈ ਚੁੱਪ ਹਾਂ
ਤਾਂ ਮੈਂ ਕਹਿ ਸਕਦਾਂ
ਅਸੀਂ ਹੁਣ ਉਨ੍ਹਾਂ ਬੁੱਤਾਂ ਵਰਗੇ ਹਾਂ
ਜਿੰਨ੍ਹਾਂ ਦੀਆਂ ਅੱਖਾਂ ਵਿੱਚ
ਪੱਥਰਾਂ ਦੇ ਆਨੇ ਹਨ
ਤੇ ਸਾਡੀਆਂ ਅੱਖਾਂ ਵੀ
ਪਥਰਾ ਚੁੱਕੀਆਂ ਹਨ।
ਅਸੀਂ ਵੀ ਹੁਣ ਸਮਾਂ ਰਹਿੰਦੇ
ਬੁੱਤਾਂ ਦੀ ਪ੍ਰਦਰਸ਼ਨੀ ਵਿੱਚ ਲਗਾਏ ਜਾਵਾਂਗੇ
ਤੇ ਫਿਰ ਅੰਤ ਨਿਲਾਮ ਹੋ ਜਾਵਾਂਗੇ
ਨਿਲਾਮ ਹੋਈ ਵਸਤ
ਗੁਲਾਮ ਹੀ ਹੁੰਦੀ ਹੈ
ਤੇ ਅਸੀਂ ਫਿਰ ਤੋਂ
ਗੁਲਾਮ ਹੋ ਜਾਵਾਂਗੇ।

## ਖ਼ੁਦਾ ਬਨਾਮ ਖ਼ੁਦਦਾਰੀ

ਮੈਂ ਦੇਖਿਆ ਹੈ
ਉਨ੍ਹਾਂ ਪਰਿੰਦਿਆਂ ਨੂੰ
ਜਿੰਨ੍ਹਾਂ ਦੇ ਘਰਾਂ ਵਿੱਚ
ਕਾਂਵਾਂ ਦੇ ਡਾਕੇ ਹਨ
ਤੇ ਫਿਰ ਦੇਖਿਆ ਹੈ
ਉਨ੍ਹਾਂ ਦੇ ਚਾਵਾਂ ਨੂੰ
ਕਿਂਵ ਉਹ ਤੜਫ਼-ਤੜਫ਼ ਕੇ ਮਰਦੇ ਹਨ
ਤੇ ਸੁਣਿਆ ਹੈ
ਉਨ੍ਹਾਂ ਦੀਆਂ ਚੀਕਾਂ ਨੂੰ
ਜਿਸਨੇ ਸੱਤ ਅਸਮਾਨ ਤੱਕ ਚੀਰ ਦਿੱਤੇ ਹੋਣੇ।
ਪਰ ਐ ਖ਼ੁਦਾ ਤੂੰ ਕਿਉਂ ਨਹੀਂ ਸੁਣੀ ?
ਕਿਉਂ ਨਹੀਂ ਕੀਤਾ ਕੁਝ ?
ਪਰ ਤੂੰ ਹੋਵੇਂ ਤਾ ਸੁਣੇ
ਨਾਲੇ ਜੇ ਇੱਕ ਪਲ
ਤੇਰੇ ਹੋਣ ਨੂੰ ਮੰਨ ਵੀ ਲਈਏ
ਤਾਂ ਵੀ ਤਾਂ ਤੇਰੇ ਲਈ ਸਭ ਮਖੌਲ ਹੈ
ਸਭ ਨਾਟਕੀਅਤਾ ਹੈ।
ਪਰ ਨਹੀਂ ਸਾਡੇ ਲਈ ਤਾ ਅਸਲੀਅਤ ਹੈ
ਫਿਰ ਅਸੀਂ ਕਿਉਂ ਖ਼ੁਦਾ ਬਣੇ ਬੈਠੇ ਹਾਂ
ਆਪਣੇ 'ਤੇ ਹੁੰਦੇ ਜ਼ੁਰਮ ਨੂੰ ਸਮਝ ਨਹੀਂ ਰਹੇ।
ਤੇ ਉਹ ਚੀਕਾਂ ਜੋ ਕਹਿ ਰਹੀਆਂ ਹਨ
ਕਿ ਕਾਂ ਹੁਣ ਕਾਂ ਨਹੀਂ ਰਹੇ
ਉਨ੍ਹਾਂ ਨੇ ਸਰੋਵਰਾਂ ਵਿੱਚ
ਡੁੱਬੀਆਂ ਲਗਾ ਕੇ
ਆਪਣੇ ਰੰਗ ਨੂੰ ਕਾਲੇ ਤੋਂ ਚਿੱਟਾ ਕਰ ਲਿਆ ਹੈ।
ਇਹ ਜੋ ਕਾਂ ਚਿੱਟੇ ਬਣ ਕੇ
ਹੰਸ ਹੋਣ ਦਾ ਦਾਅਵਾ ਕਰਦੇ ਹਨ

ਸਾਨੂੰ ਬੇ-ਨਕਾਬ ਕਰਨਾ ਹੋਵੇਗਾ
ਇੰਨ੍ਹਾਂ ਕਾਂਵਾਂ ਨੂੰ
ਇਹ ਹੀ ਉਨ੍ਹਾਂ ਪਰਿੰਦਿਆਂ ਲਈ ਸ਼ਰਧਾਂਜਲੀ
ਤੇ ਸਾਡੇ ਸਭ ਲਈ
ਸਭ ਤੋਂ ਵੱਡਾ ਸੰਘਰਸ਼ ਸਾਬਿਤ ਹੋਵੇਗਾ।

## ਉਲਝੇ ਪਲ

ਹੇ ਕ੍ਰਾਂਤੀ
ਪਹਿਲਾਂ ਜਿਹਾ ਹੁਣ ਕੁਝ ਵੀ ਨਹੀਂ
ਨਾ ਹੀ ਗ਼ੁਲਾਮੀ ਪਹਿਲਾਂ ਜੇਹੀ ਏ
ਨਾ ਹੀ ਤੇਰੇ ਸ਼ਹੀਦਾਂ ਦੀ ਸੂਰਤ।

ਹੁਣ ਤਾ ਟਾਵਰ ਦੀ ਟੀਸੀ 'ਤੇ
ਕੋਇਲ ਕੂਕਦੀ ਹੈ
ਅੰਬਾਂ ਵਾਲੇ ਬਾਗ਼ ਤਾਂ
ਹਰੀ ਕ੍ਰਾਂਤੀ ਨੇ ਮਾਰ ਲਏ ਹਨ
ਉੱਲੂ ਟੈਂਕੀਆਂ ਤੇ ਬਹਿ ਰੋਂਦੇ
ਕਾਂ ਨਿੱਤ ਹੀ ਝੰਬ ਸੁੱਟਦੇ ਹਨ
ਕਦੇ ਉੱਲੂ ਤੇ ਕਦੇ ਉਸਦੀ ਮੁਟਿਆਰ ਧੀ ਨੂੰ।
ਸ਼ਤੀਰੀਆਂ ਨੂੰ ਸਿਉਂਕ ਖਾ ਗਈ
ਕਾਨਿਆਂ ਦੀ ਛੱਤ ਤੇ ਕੱਚੀਆਂ ਕੰਧਾਂ
ਤਿਲ-ਤਿਲ ਕਰਕੇ ਭੁਰ ਗਈਆਂ ਹਨ।
ਚਿੜੀਆਂ ਸਾਰਾ ਦਿਨ
ਟੁੱਟੇ ਬੂਟ ਤਲਾਸ਼ਦੀਆਂ
ਮੁੜ ਵਸੇਬਾ ਕਰਨ ਖ਼ਾਤਰ।
ਇਸੇ ਤਰ੍ਹਾਂ ਦੇਖਿਆ ਹੈ
ਰਬੜ ਦੀਆਂ ਮੋਹਰਾਂ ਬਣੇ ਹੋਏ
ਇਨਸਾਫ਼ੀ ਤੰਤਰ ਨੂੰ
ਜਾਣਿਆ ਹੈ
ਜ਼ਲੀਲਤਾ ਏਨੀਂ ਜਵਾਨ ਹੋ ਗਈ ਹੈ
ਹੱਕਾਂ ਦੇ ਦਰਵਾਜ਼ੇ ਵਿੱਚ ਧਰਨੇ ਦਿੰਦੀ ਹੈ
ਖਬਰੇ ਆਪਣੇ ਆਪ ਨੂੰ
ਹੋਰ ਤਾਕਤਵਰ ਕਰਨ ਲਈ।
ਸੁਣਿਆ ਹੈ

ਉਸ ਤਾਣੇ-ਬਾਣੇ ਨੂੰ
ਜਿਸ ਵਿੱਚ ਘੁੱਗੀਆਂ ਵੀ ਘੂੰ-ਘੂੰ ਭੁੱਲ ਕੇ
ਸਾਡੀ ਪਾਰਟੀ ਜਿੰਦਾਬਾਦ ਕਹਿੰਦੀਆਂ ਹਨ
ਕਦੇ ਰਾਜ ਕਦੇ ਸੇਵਾ ਪੁਕਾਰਦੀਆਂ ਹਨ।
ਵਿਦਵਾਨ ਤਾ ਚੱਕੀ ਰਾਹੇ ਵਾਂਗ
ਚੁੰਝਾਂ ਦੇ ਧਨੀ ਬਣ ਕੇ ਰਹਿ ਗਏ ਹਨ
ਦਲੀਲਾਂ ਦੇ ਜ਼ਰੀਏ
ਹੱਕਾਂ ਦੀ ਪ੍ਰਾਪਤੀ ਚਾਹੁੰਦੇ
ਉੱਠ ਰਹੇ ਹੱਥਾਂ ਨੂੰ
ਹੇਠਾਂ ਕਰਨ ਦੀ ਕੋਸ਼ਿਸ਼ ਕਰਦੇ ਹਨ।
ਬੜੇ ਹੀ ਸਿਆਣੇ ਹਨ
ਬਾਹਲੇ ਭਾਰਤੀ ਕਾਮਰੇਡ
ਅਸਲ ਮਕਸਦ ਭੁੱਲ ਕੇ
ਰੱਬ ਨੂੰ ਨਾ ਮੰਨਣ ਵਾਲਿਆਂ ਨੂੰ
ਕਾਮਰੇਡ ਵਜੋਂ ਨਿਵਾਜ਼ਦੇ ਹਨ।
ਕਈ ਵਿਕਾਊ
ਸਿਰ ਤੇ ਬੰਨ ਕੇ ਲਾਲ ਪੱਗਾਂ
ਮੰਤਰੀ ਦੀ ਗੱਡੀ 'ਤੇ
ਲੱਗੀ ਲਾਲ ਬੱਤੀ ਵਾਂਗ
ਚੀਕਦੇ ਤਾਂ ਬਹੁਤ ਨੇ
ਪਰ ਇੱਕ ਬਟਨ ਨੱਪਿਆਂ ਹੀ
ਚੁੱਪ ਹੋ ਜਾਂਦੇ ਹਨ।
ਕੇਹੀ ਆਜ਼ਾਦੀ ?
ਕੇਹੀ ਮਾਨਵਤਾ ?
ਕੇਹੀ ਬਰਾਬਰਤਾ ?
ਕੇਹਾ ਸਮੁੱਚਾ ਸਮਾਜ ?
ਤੇ ਵਿਚਾਰਾ ਭਗਤ ਸਿੰਘ
ਸੁਖਦੇਵ, ਰਾਜਗੁਰੂ ਹੁਣਾਂ ਨਾਲ
ਜੋ ਸੁਫ਼ਨੇ ਸਾਂਝੇ ਕਰਦਾ ਸੀ

ਉਹਨਾਂ ਨੂੰ ਨਿਗਲ ਲਿਆ ਹੈ
ਅੰਗਰੇਜਾਂ ਦੇ ਪਿੱਠੂਆਂ ਨੇ।
ਪਰ ਅੱਜ ਦੇਖ-ਦੇਖ ਚਿੱਤ ਘਿਰਦਾ ਹੈ
ਕਿਵੇਂ ਉਨ੍ਹਾਂ ਵੀਰਾਂ ਦਾ ਨਾਮ
ਤੇ ਇਨਕਲਾਬ ਇਸਤੇਮਾਲ ਹੋ ਰਿਹਾ।

ਤਾਂ ਹੀ ਤਾਂ ਮੈਂ ਕਹਿਣਾ ਹਾਂ
ਹੇ ਕ੍ਰਾਂਤੀ
ਪਹਿਲਾਂ ਜਿਹਾ ਹੁਣ ਕੁਝ ਵੀ ਨਹੀਂ
ਨਾ ਹੀ ਗ਼ੁਲਾਮੀ ਪਹਿਲਾਂ ਜੇਹੀ ਏ
ਨਾ ਹੀ ਤੇਰੇ ਸ਼ਹੀਦਾਂ ਦੀ ਸੂਰਤ।

## ਲੰਮਾਂ ਪੈਂਡਾ

ਕੁਝ ਵੀ ਇੱਕ ਪਲ 'ਚ ਨਹੀਂ ਵਾਪਰਦਾ
ਹਜਾਰਾਂ ਮੁਸ਼ੱਕਤਾਂ ਝੱਲਣੀਆਂ ਪੈਂਦੀਆਂ ਹਨ
ਖੁਦ ਹਾਦਸਾ ਹੋਣ ਦੇ ਲਈ।
ਮੌਤ ਵੀ ਇੱਕ ਦਮ ਨਹੀਂ ਆਉਂਦੀ
ਕਈ ਘੜੀਆਂ ਦੇ
ਇੰਤਜ਼ਾਰ ਦੀ ਗਾਥਾ ਹੈ ਮੌਤ।
ਇਕ ਦਮ ਨਹੀਂ ਡੁੱਬ ਜਾਂਦਾ ਕੋਈ
ਏਨਾ ਭਾਰਾ ਸੀਨਾ ਲੈ ਕੇ
ਏਸ ਲਈ ਵੀ
ਕਈ ਸ਼ਿਰਕਤਾਂ ਅਰਪਿਤ ਹੁੰਦੀਆਂ ਹਨ।
ਇਕ ਦਮ ਨਹੀਂ ਅਮਰ ਹੋ ਜਾਂਦੇ ਦਿਲ
ਮੁਹੱਬਤ ਪਾਲਣੀ ਪੈਂਦੀ ਹੈ
ਸੱਧਰਾਂ ਦੇ ਰੂ ਬ ਰੂ
ਜਿਉਣਾ ਪੈਂਦਾ ਹੈ ਸਲੀਬ ਚੁੱਕ ਕੇ।
ਤਰੱਕੀਆਂ ਬੁਲੰਦੀਆਂ ਵੀ
ਇਕ ਦਮ ਨਹੀਂ ਮਿਲ ਜਾਂਦੀਆਂ
ਇਸ ਲਈ ਵੀ ਅਨੇਕਾਂ ਕੋਸ਼ਿਸ਼ਾਂ ਮਿਹਨਤਾਂ
ਸਬਰ ਦੀ ਧੁੱਪੇ ਸੁਕੌਣੀਆਂ ਪੈਂਦੀਆਂ ਹਨ।

## ਸਾਡੇ ਅੰਞਾਣੇ

ਹਜੇ ਸਿਖਰ ਦੁਪਹਿਰੇ ਮੱਚਦੇ ਨੇ
ਮਲੂਕ ਜਿਹੇ ਅਰਮਾਨ ਸਾਡੇ
ਮੁੜ੍ਹਕੇ ਦੀ ਹਮਕ ਸੁਗੰਧਦੇ
ਬੱਚੇ ਭੋਲੇ ਨਾਦਾਨ ਸਾਡੇ।
ਪਾਟੀ ਵਰਦੀ ਟੁੱਟੀਆਂ ਚੱਪਲਾਂ
ਢਹੇ ਸਕੂਲੀਂ
ਕਿੰਵ ਜਾਵਣ ਏਹੇ ਬਣ-ਠਣ ਕੇ
ਖੌਰੇ ਕਦ ਹੋਊ ਸਾਡੇ ਚਾਵਾਂ ਦੀ ਗੱਲ
ਕਦੋਂ ਚੜੂ ਕੋਈ ਸੂਰਜ ਰੱਬ ਬਣਕੇ।

## ਸਮਝੌਤਾ

ਮੇਰੇ ਭਵਿੱਖਮੁਖੀ ਮਹੱਲ ਦੀਆਂ
ਥੰਮੀਆਂ 'ਤੇ ਲੱਗੀ ਘੜੀ ਤੋਂ
ਏਕਾ ਦੂਆ ਤਾ ਉੱਡ ਗਿਆ ਸੀ
ਉਸੇ ਦਿਨ ਹੀ
ਜਦੋਂ ਮੈਂ
ਘੜੀ ਨੂੰ ਥਾਲੀ ਤੱਕ ਕੇ
ਸੂਈਆਂ ਦੇ ਚਮਚੇ ਕਰਕੇ
ਮਜ਼ਬੂਰੀਆਂ ਦੇ ਬੋਟੜੇ
ਚਿੱਥਣ ਲੱਗ ਗਿਆ ਸੀ।

## ਸੰਵੇਦਨਾ

ਪੱਖੇ 'ਚ ਵੱਜ ਕੇ ਡਿੱਗੀ ਚਿੜੀ ਨੂੰ
ਚੱਕ ਕੇ ਪਾਣੀ ਪਿਲਾਉਣਾ
ਤੇ ਕਾਗਜ਼ ਦੇ ਟੁਕੜੇ ਉੱਪਰ
ਥੁੱਕ ਲਾ ਕੇ ਕਰਨੀ ਪੱਟੀ
ਕੁਝ ਇਸ ਤਰ੍ਹਾ ਦਾ ਸੀ ਬਚਪਨ।
ਹੁਣ ਤਾ ਕੋਈ ਸਾਹਮਣੇ ਤੜਫ਼ ਰਿਹਾ ਹੋਵੇ
ਤਾਂ ਰਾਹ ਬਦਲ ਲੈਂਦਾ ਹਾਂ
ਜਾਂ ਹੋ ਜਾਂਦੀ ਹੈ
ਮੇਰੀ ਰਫ਼ਤਾਰ ਹੋਰ ਤੇਜ਼
ਵੈਸੇ ਅੱਜ ਕਲ
ਮੈਂ ਡਾਕਟਰ ਕਹਿਲਾਉਂਦਾ ਹਾਂ।

## ਨਿਜ਼ਾਤ

ਮੈਂ ਅਕਸਰ ਹੀ ਗਹਿਣੇ ਧਰ ਆਉਣਾ ਹਾਂ
ਆਪਣਾ ਕੋਈ ਨਾ ਕੋਈ ਅਰਮਾਨ
ਜਦ ਮਜ਼ਬੂਰੀ ਖਰੀਦਣ ਜਾਂਦਾ ਹਾਂ
ਰਕਮ ਦੀ ਵਸੂਲੀ
ਜਦ ਉਹ ਕਰਨ ਆਉਂਦੇ ਹਨ
ਸਾਡੇ ਘਰੀਂ ਵਿਛੇ ਸੱਥਰਾਂ ਤੇ
ਤਾਂ ਦਿਲ ਕਰਦਾ ਹੈ
ਕਿ ਇਹ ਢਿੱਡ ਹੀ ਵੱਢ ਸੁੱਟੀਏ
ਜਾਂ ਫਿਰ ਪਾੜ ਦੇਈਏ ਇਹ ਮੱਥਾ
ਜੀਹਦੇ ਵਿੱਚ ਸੁਣਿਆ ਭਵਿੱਖ ਬੰਦ ਹੈ।

## ਸੁਣ ਸੁਕਰਾਤ

ਤੇਰਾ ਧਰਮ, ਮੇਰੀ ਜਾਤ
ਚੱਲ ਮਿਟਾ ਦੇਈਏ
ਐਂਵੇ ਕੀ ਰੱਖਿਆ ਹੈ
ਤੇਰਾ ਦੇਸ, ਮੇਰੀਆਂ ਤਾਰਾਂ
ਪ੍ਰੇਮ ਨਿਭਾ ਲਈਏ
ਐਂਵੇ ਕੀ ਰੱਖਿਆ ਹੈ।

ਸੱਚ ਸੂਲੀ 'ਤੇ ਚੜ੍ਹ ਗਿਆ
ਉਂਗਲਾਂ ਤਾਂ ਹਲੇ ਵੀ ਉੱਠਣ
ਮੂਰਖਾਂ ਦੀ ਕਚਹਿਰੀ ਵਿੱਚ,
ਆਪਣਾ ਸਿਰ ਬਚਾ ਲਈਏ
ਐਂਵੇ ਕੀ ਰੱਖਿਆ ਹੈ।

ਸਿਆਸਤ ਜ਼ਹਿਰਾਂ ਵੰਡੇ
ਪਤਾਸਿਆਂ ਵਿੱਚ ਪਾ ਕੇ
ਆਪਾਂ ਹੀ ਕੋਈ ਸੁਣ ਸੁਕਰਾਤ
ਭੇਸ ਵਟਾ ਲਈਏ
ਐਂਵੇ ਕੀ ਰੱਖਿਆ ਹੈ।

ਸੰਕਲਪ ਸ਼ਾਂਤੀ ਦਾ ਬਹਿਸ ਰਹੇ
ਹੱਥੀਂ ਤਲਵਾਰਾਂ ਫੜ ਕੇ
ਆਪਾਂ ਦੋਵਾਂ ਦੀ ਆ
ਹਾਂ ਵਿੱਚ ਹਾਂ ਮਿਲਾ ਦੇਈਏ
ਐਂਵੇ ਕੀ ਰੱਖਿਆ ਹੈ।

ਛੱਤ ਤੇ ਚੜ ਕੇ ਹਾਕਮ ਦੇਖਣ
ਤਮਾਸ਼ਾ ਤੇਰਾ ਕੰਮੀਆਂ ਉਏ
ਆ ਆਪਾਂ ਥੱਲੋਂ ਹੀ
ਦੀਵਾਰਾਂ ਗਿਰਾ ਦੇਈਏ
ਐਂਵੇ ਕੀ ਰੱਖਿਆ ਹੈ।

## ਸੱਖਣੇ

ਜੋ ਸੱਚ ਸੁਣ ਸਕਣ ਹਾਲੇ ਤੀਕਰ
ਉਹ ਕੰਨ ਵੀ ਨਹੀਂ ਹਨ ਬਣੇ।
ਪਰ ਜੀਭਾ ਸੱਚ ਦੀ ਰੋਕ ਦੇਵੇ
ਉਹ ਬੁੱਲ ਵੀ ਨਹੀਂ ਹਨ ਬਣੇ।

ਕਿੰਨਾ ਅਧੂਰਾ ਹੈ ਮਨੁੱਖ ਹਾਲੇ
ਵਿਚਰਣ ਦੇ ਪੱਖ਼ ਤੋਂ
ਪਸ਼ੂਪੁਣਾ ਖ਼ੁਦ 'ਚੋਂ ਕੱਢ ਦੇਵੇ
ਉਹ ਮਨ ਵੀ ਨਹੀਂ ਹਨ ਬਣੇ।

ਕੋਈ ਤੁਰੇ ਡਿੱਗੇ ਫਿਰ ਤੁਰੇ
ਹੌਂਸਲਾ ਕਾਬਲ ਏ ਤਾਰੀਫ਼
ਬਿਨਾਂ ਸਵਾਰਥ ਕੋਈ ਚੁੱਕੇ
ਉਹ ਤਨ ਵੀ ਨਹੀਂ ਹਨ ਬਣੇ।

ਪੀਪਾ ਖਾਲੀ ਰਹਿੰਦਾ ਸੀ ਜੋ
ਉਹ ਵੀ ਲੈ ਗਏ ਸੰਸਦ ਵਾਲੇ
ਉਂਞ ਬਿੱਲਾਂ ਦੀ ਕਾਂਵਾਂ ਰੌਲੀ
ਲੋਕਜਨ ਵੀ ਨਹੀਂ ਹਨ ਬਣੇ।

ਮਰੇ ਨਾ ਬੇਰੁਜ਼ਗਾਰ ਗਰੀਬ
ਤਾਂ ਤੁਸੀਂ ਦੱਸੋ ਕੀ ਕਰੇ ?
ਇੱਕੋ ਵੇਰਾਂ ਢਿੱਡ ਭਰ ਦੇਵੇ
ਉਹ ਅੰਨ ਵੀ ਨਹੀਂ ਹਨ ਬਣੇ।

## ਸਵਾਰਥ

ਕੱਲ ਉੱਡੀ ਹੈ ਤਾਜ਼ਾ ਖ਼ਬਰ,ਕਿ ਹੋ ਜਾਵੇਗੀ ਤਬਾਹ ਦੁਨੀਆਂ।
ਹੋ ਜਾਣਦੋ,ਬਾਝ ਨਾਤਿਆਂ,ਬਚੀ ਵੀ ਕੀ ਹੈ ਸਵਾਹ ਦੁਨੀਆਂ।

ਦਿਮਾਗਾਂ ਅੰਦਰ ਨ੍ਹੇਰੇ ਵੜਗੇ,ਅੱਖਾਂ ਉੱਤੇ ਲੁੱਕ ਜਿਹੀ ਚੜ੍ਹਗੀ,
ਤਾਂਹੀ ਤਾਂ ਦਰੱਖਤ ਕੱਟਕੇ,ਰਹੀ ਸਟਰੀਟ ਬਲ਼ਬ ਜਗਾ ਦੁਨੀਆਂ।

ਸਾਇੰਸ ਦੀ ਤਰੱਕੀ ਸਦਕੇ,ਬਲਿਹਾਰੇ ਜਾਵੇ ਕੁਦਰਤ ਬੰਦੇ ਤੋਂ,
ਕਰਕੇ ਸਰ ਸਮੁੰਦਰ,ਵਿੱਚ ਪਾਣੀ 'ਪਰਮਾਣੂ'ਰਹੀ ਛੁਪਾ ਦੁਨੀਆਂ।

ਆਸ਼ਿਕਾਂ ਹੱਥੀਂ ਨਵੀਂ ਸ਼ਤਰੰਜ਼, ਸਭੋਂ ਪਿਆਦੇ ਰਾਜੇ ਥੀਸਣ ,
ਦਿਲੀ ਚਾਲਾਂ ਕੋਝੀਆਂ,ਰਹੀ ਪਿਆਰ ਵੀ ਭੰਬਲਭੂਸੇ ਪਾ ਦੁਨੀਆਂ।

ਘਰੇ ਤਾਂ ਕੁਝ ਵੀ ਲੱਭਦਾ ਨ੍ਹੀਂ,ਜਹਾਜ ਓਵਰਲੋਡ ਜੋ ਦਿਸਦੇ,
ਖ਼ੌਰੇ ਕਿੱਥੇ ਕੀ ਗੁਆਚਿਆ ?ਵਾਹਵਾ ਦੂਰ ਰਹੀ ਜਾ ਦੁਨੀਆਂ।

ਕੱਲ ਮਿਲਿਆ ਕਾਗਜ਼ ਮੈਨੂੰ,ਜੀਹਦੇ 'ਤੇ ਸੀ ਲਿਖਿਆ ਰੱਬ,
ਸ਼ਾਮ-ਸਵੇਰੇ ਆਪਣੇ ਰੰਗੀਂ ਰੰਗ ਕੇ,ਰਹੀ ਉਸਨੂੰ ਖਾ ਦੁਨੀਆਂ।

ਅੰਨਾ ਡਿੱਗੇ,ਸੁਜ਼ਾਖਾ ਵੀ ਡਿੱਗੇ,ਸਲਾਮਤ ਕਿਧਰੇ ਕੋਈ ਨ੍ਹੀਂ,
ਓਂਞ ਬਥੇਰੇ ਅਕਲਾਂ ਦੇ ਲਾ ਚਸ਼ਮੇ,ਰਹੀ ਨਜ਼ਰ ਬਣਾ ਦੁਨੀਆਂ।

ਤੇ ਏਨੇ ਕੂੜ,ਘੋਰ ਅੰਧੇਰੇ ਵਿੱਚ ਕਿਹੜਾ ਕੁਝ ਦਿਸਦਾ ਹੈ,
ਫਿਰ ਕੀ ਫ਼ਰਕ ਪੈਂਦਾ'ਸਾਦਿਕਾ',ਚਾਹੇ ਹੋ ਜਾਏ ਫ਼ਨਾਹ ਦੁਨੀਆਂ।

## ਆਪਣਾ ਲਹੂ

ਉਹ ਕਾਰਾ ਐਸਾ ਕਰ ਜਾਂਦਾ ਹੈ।
ਫ਼ਿਰ ਜਿੱਤ ਕੇ ਵੀ ਹਰ ਜਾਂਦਾ ਹੈ।

ਸਾਂਭੀ ਫ਼ਿਰਦਾ ਜਿਸਨੂੰ ਅੰਦਰ,
ਸਾਹਵੇਂ ਦੇਖ ਕੇ ਡਰ ਜਾਂਦਾ ਹੈ।

ਜੀਣ ਨਾ ਦੇਣ ਜ਼ਿੰਮੇਵਾਰੀਆਂ,
ਇਕ ਜਣਾ ਕਿੰਨੇ ਵਾਰੀ ਮਰ ਜਾਂਦਾ ਹੈ।

ਸਾਜ਼ਿਸ਼ ਹੁੰਦੀ ਹੋਵੇ ਵੀ ਕਿਉਂ ਨਾ,
ਭਾਂਡਾ ਉਛਲੇ ਜਦ ਭਰ ਜਾਂਦਾ ਹੈ।

ਕਿਵੇਂ ਮੰਨਾ ਘੜਾ ਲੱਗਾ ਨ੍ਹੀ ਪਾਰ
ਲੱਕੜ ਨਾਲ ਲੋਹਾ ਤਰ ਜਾਂਦਾ ਹੈ।

ਕਰੋੜਾਂ ਦੇ ਸ਼ਹਿਰ ਵਿੱਚ ਰੁਪਈਆ
ਬੜਾ ਕੁਝ ਜ਼ਰ ਕੇ ਘਰ ਜਾਂਦਾ ਹੈ।

ਗੱਲ ਜੇ ਕਰਨੀ ਨ੍ਹੀਂ ਆਪਣੇ ਲਹੂ ਦੀ,
'ਸਾਦਿਕ' ਬਿਨ ਲਿਖੇ ਵੀ ਸਰ ਜਾਂਦਾ ਹੈ।

## ਭ੍ਰਿਸ਼ਟ ਤੰਤਰ

ਪਰਦੇ ਪਿੱਛੇ ਚੱਲੇ ਨਾਟਕ ਸਦਕੇ ਚੋਣ ਨਿਸ਼ਾਨਾਂ ਦੇ।
ਮਖ਼ੌਟੇ ਭੋਲੇ,ਚੇਹਰੇ ਘਾਤਕ ਸਦਕੇ ਚੋਣ ਨਿਸ਼ਾਨਾਂ ਦੇ।

ਸੜ ਕੇ ਮਰਿਆ ਕੰਮੀ, ਸੂਰਜਾਂ ਵੀ ਨਾ ਘੱਟ ਗੁਜ਼ਾਰੀ,
ਹਰ ਵੇਲੇ ਘਿਨੌਣੀ ਆਫ਼ਤ, ਸਦਕੇ ਚੋਣ ਨਿਸ਼ਾਨਾਂ ਦੇ।

ਉਂਗਲਾਂ ਜੋ ਦਿੱਤੀਆਂ, ਖੋਲੀਆਂ ਮੂੰਹਾਂ ਹੀ ਹਰ ਵਾਰੀ,
ਲੱਗੇ ਮਜ਼ਬੂਰੀ ਵਾਲੇ ਫ਼ਾਟਕ ਸਦਕੇ ਚੋਣ ਨਿਸ਼ਾਨਾਂ ਦੇ।

ਏਸ ਬਜ਼ਾਰੀ ਲੁੱਟ ਦਾ ਤਾਂਡਵ, ਵਿਕੇ ਕਫ਼ਨ ਹਜ਼ਾਰਾਂ ਨੂੰ,
ਮਰ ਕੇ ਲੋਕੋ, ਕਿੱਥੇ ਰਾਹਤ ? ਸਦਕੇ ਚੋਣ ਨਿਸ਼ਾਨਾਂ ਦੇ।

ਤਾਲਿਆਂ ਅੰਦਰ ਤਾਲੇ ਬੰਦ, ਹੋਰ ਕੀ ਜੱਗੋਂ ਤ੍ਰੇਰਵੀਂ ਹੋਵੇ,
ਸੱਚ ਦੇ ਪੈਂਦੇ ਛਿੱਤਰ 'ਸਾਦਿਕ' ਸਦਕੇ ਚੋਣ ਨਿਸ਼ਾਨਾਂ ਦੇ ।

## ਹਾਦਸਾ

ਹੈ ਕੁਝ ਏਦਾਂ ਦਾ ਸਰਕਾਰ ਹਾਦਸਾ।
ਹੱਕ ਦੱਬ ਹੱਕਾਂ ਦਾ ਪ੍ਰਚਾਰ ਹਾਦਸਾ।

ਖ਼ੂਨ ਲੋਕਾਂ ਦਾ ਪੀਤਾ ਬਣ ਜੋਕ ਜਿਸਨੇ,
ਓਹੀ ਸਿਰਮੌਰ ਨੇਤਾ ਅਖ਼ਬਾਰ ਹਾਦਸਾ।

ਕੰਮੀ ਪਿੰਡਾ ਚੂੰਡਿਆ ਰਜਵਾੜੇ ਕਾਂਵਾਂ,
ਢਿੱਡ ਖਾਲੀ ਚੀਕਦੇ ਕੁੱਟਮਾਰ ਹਾਦਸਾ।

ਸੜਕਾਂ ਜਾਮ, ਝੰਡੇ ਚੁੱਕ ਬੜਾ ਪਿੱਟਿਆ,
ਨੌਕਰੀ ਨਿਗ਼ਲਗੀ ਲਲਕਾਰ ਹਾਦਸਾ।

ਛੱਡ ਗਿਆ ਹੈ ਦੇਸ਼ ਉਹ ਵੀ ਸੌਖ ਖ਼ਾਤਰ,
'ਦੇਸ ਭਗਤ' ਦੇਸ ਦਾ ਗੱਦਾਰ ਹਾਦਸਾ।

## ਹਕੀਕਤ

ਗਾਇਕ ਬਣੇ ਨਾਇਕ ਰੋਂਦਾ ਇਤਿਹਾਸ ਫਿਰੇ।
ਜਵਾਨੀ ਪੱਲੇ ਚਵਾਨੀ ਬੁਢੇਪਾ ਉਦਾਸ ਫਿਰੇ ।

ਹੋਸਟਲ ਕਮਰੇ ਵੜੀਆਂ ਸ਼ਰਾਬਾਂ ਮਿੱਤਰਾ ਹੁਣ,
ਕਿਤਾਬ ਪਾੜੀ ਜਨਾਬ ਇਲਮ ਬਨਵਾਸ ਫਿਰੇ।

ਨੀਚਤਾ ਉੱਗ ਆਈ ਪੰਜਾਬ ਦੀਆਂ ਛੱਤਾਂ 'ਤੇ
ਸਿਆਸਤ ਭੁੱਲੀ ਹਿਫ਼ਾਜ਼ਤ ਬੋਝੇ ਸਲਫ਼ਾਸ ਫਿਰੇ।

ਪਖੰਡ ਨੱਚਦਾ ਬਿਨ ਘੁੰਗਰੂ ਧਰਮੀ ਰਾਹਾਂ 'ਤੇ,
ਰੱਬ ਬਣਿਆ ਯੱਬ ਰੁਲਦਾ ਵਿਸ਼ਵਾਸ ਫਿਰੇ।

ਰੱਸਿਆਂ ਦੀ ਕੀਮਤ ਉੱਚੀ ਸੌਦਾ ਆਖ਼ਰੀ ਓਏ,
ਕਿਰਸਾਨੀ ਪਿੱਟੇ ਸੁਆਣੀ ਝੂਠ ਧਰਵਾਸ ਫਿਰੇ।

## ਸਵੈ-ਪੜਚੋਲ

ਕਦੇ ਤਾ ਏਨਾ ਡਰ ਜਾਨਾਂ ਹਾਂ।
ਕਿ ਝੂਠਾ-ਮੂਠਾ ਮਰ ਜਾਨਾਂ ਹਾਂ।

ਕੋਈ ਜਦ ਪੁੱਛਦਾ ਮੇਰੇ ਬਾਰੇ,
ਓਪਰੇਪਣ ਨਾਲ ਭਰ ਜਾਨਾਂ ਹਾਂ।

ਸੌਂਦੇ ਖ਼ੁਆਬ ਰਾਤੀਂ ਨਾਲ ਮੇਰੇ,
ਸੁਬਾਹ ਲੱਭਣ ਦਰ-ਦਰ ਜਾਨਾਂ ਹਾਂ।

ਬਾਹਰ ਜ਼ਿੰਮੇਵਾਰੀਆਂ ਕਰਕੇ ਭੱਜਾਂ,
ਚੈਨ ਖ਼ਾਤਰ ਤਾ ਘਰ ਜਾਨਾਂ ਹਾਂ।

ਵਿੱਚ ਨਸੀਬਾਂ 'ਸਾਦਿਕ' ਰੱਖਿਆ ਕੀ ?
ਹਿੰਮਤ ਨਾਲ ਸਮੁੰਦਰ ਤਰ ਜਾਨਾਂ ਹਾਂ।

## ਭੁਲੇਖਾ

ਯਾਰੋ ਇਕ ਭੁਲੇਖਾ ਅਸੀਂ ਪਾਲ ਰੱਖਿਆ ਹੈ।
ਆਪਣੇ ਆਪ ਨੂੰ ਆਪਣੇ ਨਾਲ ਰੱਖਿਆ ਹੈ।

ਉਲਝ ਜਾਈਏ ਗੀਤਾਂ-ਰਸਮਾਂ, ਧਰਮਾਂ ਵਿੱਚ,
ਕਹਿਣ ਨੂੰ ਸੱਭਿਆਚਾਰ ਵਿਸ਼ਾਲ ਰੱਖਿਆ ਹੈ।

ਬੀਤੇ ਤੇ ਪਛਤਾਵਾ, ਆਉਂਦੇ ਬਾਰੇ ਬੀਮਾਰ ਹਾਂ,
ਅਸੀਂ ਬੇ-ਹਿੰਮਤਿਆਂ 'ਅੱਜ' ਟਾਲ ਰੱਖਿਆ ਹੈ।

ਜਿਸਮ ਨੋਚ-ਨੋਚ ਖਾਣਾ ਆ ਗਿਆ ਹੈ, ਰੂਹਾਂ ਨੂੰ,
ਕਾਮ ਪੂਰਤੀ ਲਈ ਇਸ਼ਕੇ ਦਾ ਜੰਜ਼ਾਲ ਰੱਖਿਆ ਹੈ।

ਮਰ ਕੇ ਵੀ ਭੂਤ-ਪ੍ਰੇਤ ਬਣਨੋ ਡਰੇ ਅੰਨਦਾਤਾ,
ਰਜਵਾੜਿਆਂ ਏਨਾਂ ਉਹਨੂੰ ਬੇਹਾਲ ਰੱਖਿਆ ਹੈ।

ਕੀਮਤ ਪੁੱਛ ਰਿਹਾ ਉਸਦੀ, ਸ਼ੇਖ਼ੀਖੋਰਾ 'ਸਾਦਿਕ',
ਉਨ੍ਹਾਂ ਤਾ ਬੇਗ਼ਾਰ ਇਹਨੂੰ ਪੰਜ ਸਾਲ ਰੱਖਿਆ ਹੈ।

## ਭਟਕਣ

ਘਰ 'ਚੋਂ ਨਿਕਲ ਕੇ ਘਰ ਤੋਂ ਕੌਣ ਨਿਕਲਦਾ ਹੈ।
ਐਪਰ ਪਰਤ ਕੇ ਵਾਪਸ ਭਲਾਂ ਕੌਣ ਪਰਤਦਾ ਹੈ।

ਹਰੀ-ਭਰੀ ਧਰਤੀ ਉੱਤੇ ਇਹ ਸੁੱਕੀ ਡੰਡੀ ਦੇਖੋ,
ਯਕੀਨ ਨਹੀਂ ਆਉਂਦਾ, ਉਹ ਇੰਨਾਂ ਭਟਕਦਾ ਹੈ।

ਮਜ਼ਬੂਰੀ, ਮਜ਼ਦੂਰੀ ਫ਼ਿਰ ਵੀ ਨਸੀਬ ਕਿੱਥੇ ਚੂਰੀ,
ਕੋਈ ਸ਼ਖ਼ਸ਼, ਏਦਾਂ ਵੀ ਭਲਾਂ ਰੋਟੀ ਨੂੰ ਤਰਸਦਾ ਹੈ।

ਪਹਾੜਾਂ ਦੀ ਸੈਰ, ਉੱਤੋਂ ਉੱਚੀਆਂ-ਉੱਚੀਆਂ ਗੱਲਾਂ,
ਹੈ ਕਿੰਨਾਂ ਜ਼ਾਲਮ! ਚੋਟੀ 'ਤੇ ਖੜ ਚੋਟੀ ਵਰਜਦਾ ਹੈ।

ਚੁੱਪ, ਹਨੇਰਾ ਤੇ ਡਰ ਤੇਜ਼ ਪੈਰੀਂ ਸਫ਼ਰ ਕਰਦੇ ਨੇ,
ਆ ਕੇ ਤਨਹਾ ਦੱਸੇ ਕਿਉਂ ਕਿਸੇ ਗੱਲੋਂ ਮੁਕਰਦਾ ਹੈ ?

## ਮ੍ਰਿਗ ਤ੍ਰਿਸ਼ਨਾ

ਕਵਿਤਾ ਸੀ, ਛੋਹ ਕੇ ਕਰ ਗਿਆ ਪਾਣੀ।
ਪਾਣੀ ਅੰਦਰ ਡੁੱਬ ਕੇ, ਮਰ ਗਿਆ ਪਾਣੀ।

ਕਿਨਾਰੇ ਨਦੀਂ ਦੇ ਮੈਂ ਦੇਖੇ ਸੂੰਹਾਂ ਲੈਂਦੇ,
ਹੁਣੇ ਤਾ ਏਥੇ ਸੀ ਕਿਧਰ ਗਿਆ ਪਾਣੀ।

ਹੱਥ ਜੋੜੇ, ਹਾੜੇ ਕੱਢੇ ਪਰ ਨਾ ਮੰਨਿਆ,
ਸ਼ੀਸ਼ਾ ਬਣ ਕੇ ਆਖ਼ਰ ਬਿਖ਼ਰ ਗਿਆ ਪਾਣੀ।

ਉਹ ਭਾਫ਼ੋਂ ਬੱਦਲ ਬਣ ਥਾਂ-ਥਾਂ ਵਰਿਆ,
ਅਟਕ ਕੇ ਇਕ ਥਾਂ,ਕਿਉਂ ਹਰ ਗਿਆ ਪਾਣੀ ?

ਦਿਖਾਉਂਦਾ ਅਕਸ ਸਭ ਦਾ ਨੱਕੋ-ਨੱਕ ਭਰਿਆ,
ਆਪਣਾ ਅਕਸ ਦੇਖਣ ਨੂੰ ਉਧਰ ਗਿਆ ਪਾਣੀ।

## ਥੋਥੇ ਮਾਟੋ

ਹੁਸ਼ਿਆਰੀ ਕਿੰਨੀਂ।
ਬੇਇਤਬਾਰੀ ਕਿੰਨੀਂ।

ਪਿਆਰ ਥੌੜਾ-ਥੌੜਾ,
ਦਾਅਵੇਦਾਰੀ ਕਿੰਨੀਂ।

ਅਹਿਸਾਨ ਇਕ ਨਾ,
ਫ਼ਿਕਰਦਾਰੀ ਕਿੰਨੀਂ।

ਜਜ਼ਬਾਤਾਂ ਸੰਗ ਖੇਡੇ,
ਦੁਨੀਆਂਦਾਰੀ ਕਿੰਨੀਂ।

ਜ਼ਖ਼ਮ ਨਸੂਰ ਹੋਏ,
ਤਾਮੀਰਦਾਰੀ ਕਿੰਨੀਂ।

ਡਿਗਰੀਆਂ ਦੇ ਸਿਵੇ,
ਪਰਉਪਕਾਰੀ ਕਿੰਨੀਂ।

ਸਕੀਮਾਂ ਦੀ ਭਰਮਾਰ,
ਬੇਰੁਜ਼ਗਾਰੀ ਕਿੰਨੀਂ।

ਟੈਕਸ 'ਤੇ ਟੈਕਸ,
ਲੋਕਸਰਕਾਰੀ ਕਿੰਨੀਂ।

ਸੌਹਾਂ ਦੀ ਜ਼ਰੂਰਤ,
ਇਮਾਨਦਾਰੀ ਕਿੰਨੀਂ।

ਵਾਦਿਆਂ ਦਾ ਪਰਿਸਤਾਂ,
ਬਜ਼ਟਦਾਰੀ ਕਿੰਨੀਂ।

395 ਅਨੁਛੇਦੀ ਸੰਵਿਧਾਨ,
ਭ੍ਰਿਸ਼ਟਾਚਾਰੀ ਕਿੰਨੀਂ।

ਰੱਬ ਦ੍ਰਿਸ਼ਮਾਨ ਧੋਖਾ,
ਬਾਬਿਆਂਦਾਰੀ ਕਿੰਨੀਂ।

ਸੱਭਿਆਚਾਰ ਦੀ ਸੇਵਾ,
ਲੱਚਰਦਾਰੀ ਕਿੰਨੀਂ।

ਕਰਜ਼ੇ ਮਾਰਾ 'ਸਾਦਿਕ',
ਦਿਖਾਵੇਦਾਰੀ ਕਿੰਨੀਂ।

## ਤਰਾਸਦੀ

ਸਾਰੀ ਉਮਰ ਪੱਬਾਂ ਭਾਰ ਰਹੇ ਹਾਂ।
ਫ਼ਿਰ ਵੀ ਬੇਇਤਬਾਰ ਰਹੇ ਹਾਂ।

ਦਿਨ ਦੇ ਮਹਿਲੀਂ ਕੰਮ ਕਰਕੇ,
ਮੁੱਲ ਰਾਤਾਂ ਦਾ ਤਾਰ ਰਹੇ ਹਾਂ।

ਘਸ-ਘਸ ਜਾਵਣ ਪੋਟੇ ਸਾਡੇ,
ਜ਼ੁਲਫ਼ ਤੇਰੀ ਸਵਾਰ ਰਹੇ ਹਾਂ।

ਜਿੱਤ-ਜਿੱਤ ਮੈਂ ਹਾਰਾਂ ਜੋੜੀਆਂ,
ਕੀ ਕੁਝ ਨਹੀਂ ਜੋ ਹਾਰ ਰਹੇ ਹਾਂ।

ਮੌਤ ਨੂੰ ਲਾ-ਲਾ ਲਾਰੇ ਲੱਖਾਂ,
ਜ਼ਿੰਦਗੀ ਕਰ ਮੁਟਿਆਰ ਰਹੇ ਹਾਂ।

ਪਸ਼ੂਆਂ ਤੋਂ ਵੀ ਬੁਰੇ ਹਾਂ 'ਸਾਦਿਕ',
ਕੱਪੜੇ ਸਣੇ ਜੁ ਸ਼ਰਮਸਾਰ ਰਹੇ ਹਾਂ।

## ਸਮਰਪਿਤ

ਕੰਮ ਦੀ ਰੁੱਤੇ ਸਦਾ ਇੱਕ ਮੈਨੂੰ ਡਰ ਰਿਹਾ।
ਯਾਰੋ ਉਹ ਕਿਉਂ ਮੇਰਾ ਏਨਾਂ ਕਰ ਰਿਹਾ ?

ਮੈਨੂੰ ਦੇ ਗਿਆ ਫੜ ਕੇ ਤਿਤਲੀਆਂ ਓਹੋ,
ਜਿੰਨ੍ਹਾਂ ਬਿਨ ਗ਼ੁਲਾਬਾਂ ਦਾ ਨਾ ਸਰ ਰਿਹਾ।

ਕਹਿਕਸ਼ਾਂ ਤੋਂ ਤਾਰੇ ਲੈਣ ਗਿਆ ਏ ਹੁਣ,
ਉਸਦੀ ਇਸ ਅਦਾ 'ਤੇ ਚੰਨ ਵੀ ਮਰ ਰਿਹਾ।

ਲਾ ਕੇ ਵਿੱਚ ਸਮੁੰਦਰਾਂ ਗੋਤੇ ਲੱਭੇ ਮੋਤੀ,
ਰਾਤ ਕੱਟਣੇ ਖ਼ਾਤਰ ਮੱਛੀਆਂ ਦੇ ਘਰ ਰਿਹਾ।

ਪਹਾੜੀ ਟੀਸੀ 'ਤੇ ਰੁੱਖ ਉਹਦੇ 'ਤੇ ਆਲ੍ਹਣਾ,
ਇਕ ਬੋਟ ਹੱਕਾਂ ਮਾਰਾ ਦਰ-ਬ-ਦਰ ਰਿਹਾ।

ਉਹ ਖ਼ਿਆਲ ਰਾਤੀ ਸੁਪਨਾ ਬਣ ਉੱਗਿਆ,
ਦਿਨੇ ਸੀ ਜੋ ਖ਼ਵਾਹਿਸ਼ਾ ਮੇਰੀਆਂ ਜ਼ਰ ਰਿਹਾ।

## ਸਵਾਲ

ਮਿਲਣ ਜਵਾਬਾਂ ਦੀ ਥਾਂ ਸਵਾਲ ਤਾਂ ਕੀ ਆਖਾਂ ?
ਲੱਭਾਂ ਪਿਆਰ ਤੇ ਮਿਲੇ ਬਵਾਲ ਤਾਂ ਕੀ ਆਖਾਂ ?

ਵਿੱਚ ਬਜ਼ਾਰਾਂ ਜੋ ਮਿਲਦਾ ਦੇ ਕੇ ਦਮੜੇ ਯਾਰੋ,
ਕਹੇ ਜੇ ਫ਼ਿਰ ਉਹ ਮੈਨੂੰ ਕਮਾਲ ਤਾਂ ਕੀ ਆਖਾਂ ?

ਗੁਆਚੇ ਨੂੰ ਲੱਭਦਾ ਸੀ, ਖ਼ੁਦ ਹੀ ਗੁਆਚ ਗਿਆ,
ਪਤਾ ਲੱਗਾ, ਕਰੇ ਕੋਈ ਮੇਰੀ ਭਾਲ ਤਾਂ ਕੀ ਆਖਾਂ ?

ਛਾਂ ਦਾ ਨਸੀਬ ਕਿੱਥੇ ਕਿ ਬਿੰਦ ਧੁੱਪ ਸੇਕ ਲਵੇ
ਕਹੇ ਸੂਰਜ, ਜੇ ਇਹਨੂੰ ਰੁੱਖ ਦੀ ਚਾਲ ਤਾਂ ਕੀ ਆਖਾਂ ?

ਦਿਲ 'ਚੋਂ ਕੱਢ ਅਹਿਸਾਸ ਸਰੀਰ ਜੇ ਖਾ ਜਾਵਣ,
ਤੇ ਪੁੱਛੇ ਫ਼ਿਰ ਦਿਮਾਗ ਮੇਰਾ ਹਾਲ ਤਾਂ ਕੀ ਆਖਾਂ ?

ਮੈਨੂੰ ਮੈਂ ਹੀ ਪੁੱਛਦਾ ਯਾਰੋ ਕਈ ਦਫ਼ਾ ਰੁੱਸਿਆ ਹਾਂ,
ਕੀ ਹੁੰਣਾ ? ਹੁੰਣਾ ਨਹੀਂ ਖ਼ੁਦ ਦੇ ਨਾਲ ਤਾਂ ਕੀ ਆਖਾਂ ?

## ਪ੍ਰਸ਼ੰਸਾ

ਆਵੋ ਬੈਠੋ ਕੋਲ, ਜਰਾ ਸਮਝਾਵੋ ਗ਼ਮ ਨੂੰ।
ਚਿਰਾਂ ਤੋਂ ਉਦਾਸ ਹੈ ਹੁਣ ਮਨਾਵੋ ਗ਼ਮ ਨੂੰ।

ਯਾਰ, ਪਿਆਰ ਚਾਹੇ ਸਤਿਕਾਰ ਬਣਜੋ,
ਕਿੱਦਾਂ ਕੁਝ ਵੀ ਕਰਕੇ ਹਸਾਵੋ ਗ਼ਮ ਨੂੰ।

ਮੇਰਾ ਤਾਂ ਸੰਸਾਰ ਗਿਆ ਦਿਲਦਾਰ ਗਿਆ,
ਏਹੀ ਰਹਿੰਦਾ, ਪਾ ਵਾਸਤੇ ਬਚਾਵੋ ਗ਼ਮ ਨੂੰ।

ਚਿਰ ਤੋਂ ਲੇਖਾਂ ਵਿੱਚ ਅਵਾਰਾ ਘੁੰਮ ਰਿਹਾ,
ਹਾਲੇ ਵੀ ਵਕਤ ਹੈ ਘਰੇ ਸਵਾਵੋ ਗ਼ਮ ਨੂੰ।

ਰੱਬ ਦੁਆਰੇ ਜਾ ਕੇ ਸੁੱਖਾਂ ਦੀ ਭਾਲ ਵਿੱਚ,
ਨਾ ਸ਼ੁਕਰਿਓ, ਦੰਦੀ ਨਾ ਚੜ੍ਹਾਵੋ ਗ਼ਮ ਨੂੰ।

## ਕੁਰਬਾਨੀ

ਜੇ ਇਸ਼ਕ ਕਮਾਉਂਦਿਆਂ ਜਾਨ ਜਾਂਦੀ ਏ ਤਾਂ ਜਾਵੇ।
ਜੇ ਸੱਜਣ ਮਨਾਉਂਦਿਆਂ ਆਨ ਜਾਂਦੀ ਏ ਤਾਂ ਜਾਵੇ।

ਝੂਠ ਪਰਦਾ.ਫ਼ਾਸ਼ ਵਾਸਤੇ ਚਮੜਾ ਲਹਿੰਦਾ ਤਾ ਲਾਹ ਦੋ
ਜੇ ਸੱਚ ਪ੍ਰਗਟਾਉਂਦਿਆਂ ਸ਼ਾਨ ਜਾਂਦੀ ਏ ਤਾਂ ਜਾਵੇ।

ਅੱਖਾਂ ਵਿੱਚ ਗ਼ਮਾਂ ਦੇ ਸਿਲਾਬ ਰਹਿਣਗੇ ਤਾ ਰਹਿਣਦੋ,
ਮੁਹੱਬਤ ਸਿਖ਼ਾਉਂਦਿਆਂ ਮੁਸਕਾਨ ਜਾਂਦੀ ਏ ਤਾਂ ਜਾਵੇ।

ਸ਼ੀਸ਼ੇ 'ਤੇ ਧੂੜਾਂ ਪਾ ਦੋ ਚਾਹੇ ਝੂਠੀ ਤਸਵੀਰ ਲਟਕਾਦੋ,
ਜੇ ਯਾਰ ਵਰਾਉਂਦਿਆਂ ਈਮਾਨ ਜਾਂਦੀ ਏ ਤਾਂ ਜਾਵੇ।

ਪਿੰਜਰਿਆਂ ਵਿੱਚ ਧੱਕਦੋ ਚਾਹੇ ਕਾਲੇ ਪਾਣੀ ਸੁੱਟਦੋ,
ਜੇ ਸੋਚ ਜਿਤਾਉਂਦਿਆਂ ਜ਼ੁਬਾਨ ਜਾਂਦੀ ਏ ਤਾਂ ਜਾਵੇ।

ਬੇਸ਼ੱਕ ਹੱਥ ਟੁੱਟਣ ਚਾਹੇ ਗਿੱਟੇ ਨਾਲੋਂ ਲਹਿ ਜਾਵਣ
ਖ਼ਾਅਬ ਸਜਾਉਂਦਿਆਂ ਪਹਿਚਾਣ ਜਾਂਦੀ ਏ ਤਾਂ ਜਾਵੇ।

## ਇੱਛਾ ਮੌਤ

ਇਕ ਆਦਤ ਬੁਰੀ ਜਿਹੀ ਪਾ ਗਈ ਮੈਨੂੰ।
ਕਿ ਜਿਉਣਾ ਖ਼ੁਦ ਲਈ ਸਿਖਾ ਗਈ ਮੈਨੂੰ।

ਤੋੜ ਗਈ ਖ਼ਾਅਬ ਸਾਰੇ ਸ਼ੀਸ਼ੇ ਗਵਾਹ ਨੇ,
ਕਰਕੇ ਕਿਰਚਾਂ-ਕਿਰਚਾਂ ਨਚਾ ਗਈ ਮੈਨੂੰ।

ਕਸਮ ਸੱਚ ਦੀ ਜੋ ਪਹਾੜ ਲੱਗਦੀ ਸੀ,
ਉਹ ਕਸਮ ਹੌਲੀ-ਹੌਲੀ ਖਾ ਗਈ ਮੈਨੂੰ।

ਕਿਉਂ ਬਹਾਨੇ ਘੜਾਂ ਅੱਖਾਂ ਦਾ ਦੋਸ਼ ਹੈ ?
ਨਿਰਦੋਸ਼ ਸਾਂ ਪਰ ਦੋਸ਼ੀ ਬਣਾ ਗਈ ਮੈਨੂੰ।

ਹਿਜ਼ਰ ਦਾ ਅਸਰ ਨਾ ਗ਼ਮ ਦੀ ਤਲਖ਼ੀ,
ਰਹਿਣਾ ਗੁੰਮਸੁੰਮ ਜ਼ਾ ਸਿਖਾ ਗਈ ਮੈਨੂੰ।

## ਨਸੀਹਤ

ਹੁਣ ਤੈਨੂੰ ਚਾਹੀਦਾ ਕਿ ਚੁੱਪ ਹੋ ਜਾਵੇਂ।
ਚੁੱਪ ਵੀ ਇਸ ਕਦਰ ਕਿ ਰੁੱਖ਼ ਹੋ ਜਾਵੇਂ।

ਇਸ ਤੋਂ ਪਹਿਲਾਂ ਕਿ ਟੁੱਟ ਜਾਣ ਰਿਸ਼ਤੇ,
ਤੈਨੂੰ ਚਾਹੀਦਾ ਮਸ਼ੀਨੋਂ ਮਨੁੱਖ ਹੋ ਜਾਵੇਂ।

ਦੱਸ ਕਿਸ਼ਤੀ ਕੀ ਕਰੇ ? ਕਿੱਦਾਂ ਤਰੇ ?
ਮਾੜੀ ਸੰਗਤ ਚੱਪੂ ਜੇ ਬੇਮੁੱਖ ਹੋ ਜਾਵੇ।

ਕੁੱਖੋਂ ਕਬਰੀਂ ਪੈਂਡਾ ਕਿਵੇਂ ਤੈਅ ਕਰੇ ?
ਸੋਚੋ ਧੀ ਲਈ ਕਬਰ ਜੇ ਕੁੱਖ਼ ਹੋ ਜਾਵੇ।

## ਜਾਣੂੰ

ਮੈਥੋਂ ਜੁਦਾ ਨਹੀਂ ਹੈ ਉਹ ਖ਼ਫ਼ਾ ਹੁੰਦੇ ਹੋਇਆਂ ਵੀ।
ਨਿਰਾ ਧੋਖਾ ਨਹੀਂ ਉਹ ਬੇਵਫ਼ਾ ਹੁੰਦੇ ਹੋਇਆਂ ਵੀ।

ਰੂਪ ਨਾਮ ਤਾਂ ਦੇ ਦਿੱਤੇ ਉਸਨੂੰ ਹਜ਼ਾਰਾਂ ਹੀ ਬੋਝੇ 'ਚੋਂ,
ਜਾਨ ਹੀ ਨਾ ਦੇ ਸਕਿਆ ਅਦਾ ਹੁੰਦੇ ਹੋਇਆਂ ਵੀ।

ਮਜ਼ਬੂਰੀਆਂ 'ਚ ਬੱਝੀ ਜਾਂ ਖ਼ੌਰੇ ਹਨੇਰ ਤੋਂ ਡਰਦੀ ਏ,
ਕਿਹਾ ਨਾ ਖ਼ੰਡਰ ਆਪਣਾ ਜੁਬਾਂ ਹੁੰਦੇ ਹੋਇਆਂ ਵੀ।

ਨਾ ਸੀ ਪਸੰਦ ਮੈਨੂੰ ਸ਼ੌਂਕ ਉਸਦਾ ਰਾਜਿਆਂ ਵਾਲਾ,
ਕਰਦੀ ਰਹੀ ਜ਼ੁਲਮ ਜ਼ਬਤ ਪਤਾ ਹੁੰਦੇ ਹੋਇਆਂ ਵੀ।

## ਕਬੂਲਨਾਮਾ

ਮੈਂ ਚੰਦਰਾ ਚੰਨ ਸੀ, ਜੋ ਸ਼ਰਤਾਂ ਨਾਲ ਉਸਦੇ ਕੋਠੇ ਚੜ੍ਹਦਾ ਰਿਹਾ।
ਮੇਰੀ ਚਾਨਣੀ ਦੀ ਨੀਚਤਾ ਦੇਖੋ, ਅੰਗ-ਅੰਗ ਉਹਦਾ ਸੜਦਾ ਰਿਹਾ।

ਬੜਾ ਗਹਿਰਾ ਅਰਥ ਸੀ ਮੁਹੱਬਤ ਦਾ, ਉਹਦੀਆਂ ਅੱਖਾਂ ਵਿੱਚ,
ਮੈ ਦਿਲੋਂ ਅਨਪੜ੍ਹ, ਸਾਰੀ ਉਮਰ ਉਹਦੇ ਜਿਸਮ ਨੂੰ ਪੜ੍ਹਦਾ ਰਿਹਾ।

ਵੇਸਵਾ ਵੀ ਨਗਨ ਹੋ ਕੇ ਕੱਜੀ ਰਹਿੰਦੀ ਹੈ, ਮਜ਼ਬੂਰੀਆਂ ਵਿੱਚ,
ਤੇ ਮੈਂ ਨਗਨਤਾ ਖ਼ਾਤਰ, ਖ਼ੌਰੇ ਕਿੰਨੇ ਪੱਲੇ ਛੱਡਦਾ ਫੜਦਾ ਰਿਹਾ।

ਸਮੁੰਦਰ ਜੇਡ ਮੱਥੇ ਵਿੱਚ ਤਰਦੀਆਂ ਸਨ, ਕੋਮਲ ਕਵਿਤਾਵਾਂ,
ਸਮਝ ਹੱਥੋਂ ਬੇਸਮਝ ਹੋ ਕੇ, ਪਿੰਗਲ ਅਰੂਜ਼ਾਂ ਨਾਲ ਰੜਦਾ ਰਿਹਾ।

ਮਰਦਾਨਗੀ 'ਚੋਂ ਨ-ਮਰਦੀ ਦੀ ਬੂ ਉਸ ਬੋਤਲ ਸਦਕਾ ਆਈ,
ਜਿਸਨੂੰ ਬਿਨ ਪੀਤੇ , 'ਦਿਲ ਉਹਦਾ' , ਮੇਰਾ ਸਾਮ੍ਹਣਾ ਕਰਦਾ ਰਿਹਾ।

## ਓਹਲਾ

ਜੋ ਦਿਲ 'ਚ ਹੈ ਕਿਉਂ ਲਬਾਂ 'ਤੇ ਨਹੀਂ।
ਧੋਖੇ ਦੀ ਗੱਲ ਕਿਉਂ ਜ਼ੁਬਾਂ 'ਤੇ ਨਹੀਂ।

ਝੂਠਾ ਹੈ ਏਨਾਂ ਕਿ ਝੂਠ ਸ਼ਰਮਸਾਰ ਹੈ
ਨਾਲ ਯਕੀਨਾਂ, ਸੱਚਿਆ ਵਫ਼ਾ ਤੇ ਨਹੀਂ।

ਦੇਵੇਂ ਤੋੜ ਕੇ ਨਾਤੇ ਜੁੜੇ ਦੀ ਮਿਸਾਲ
ਸੰਗ ਸੱਲਾਹਾਂ, ਝੱਲਿਆ ਦਗਾ ਤੇ ਨਹੀਂ।

ਲਾਟ ਬਣ ਬੈਠਾ ਉਹ ਦੇਖ ਪਤੰਗੇ ਨੂੰ,
ਤੇਰੇ ਵਿੱਚੇ ਸੜੀ ਹਾਂ ਜੁਦਾ ਤੇ ਨਹੀਂ।

ਰੋ ਰਹੀ ਹੈ ਫ਼ਿਜ਼ਾ, ਹਾਲ ਦੇਖ 'ਸਾਦਿਕ',
ਕਲਮ ਤੇਰੀ ਨਾ ਡੁਸਕੇ ਖ਼ਫ਼ਾ ਤੇ ਨਹੀਂ।

## ਖ਼ਾਤਿਰਦਾਰੀ

ਅਸੀਂ ਤਾ ਭੀਖ ਵੀ ਮੰਗੀ ਏ ਪਿਆਰ ਦੀ ਖ਼ਾਤਿਰ।
ਏਸ ਤੋਂ ਵੱਧ ਕੇ ਕੋਈ ਕੀ ਕਰੇ ? ਯਾਰ ਦੀ ਖ਼ਾਤਿਰ।

ਬੇਕਦਰੇ, ਪਾਗਲ, ਮੱਕਾਰ ਕੀ ਕੁਝ ਅਖਵਾਇਆ,
ਆਪਣੇ ਨਿੱਕੇ ਜਿਹੇ ਇਕ ਸੰਸਾਰ ਦੀ ਖ਼ਾਤਿਰ।

ਕੀ ਬਣੇ ,ਕਦੇ ਕੀ ਬਣੇ, ਅੰਤ ਜਿੰਦਾ ਲਾਸ਼ ਬਣੇ
ਸਭ ਕੀਤਾ ਤੇਰੇ ਨਾਟਕੀ ਕਿਰਦਾਰ ਦੀ ਖ਼ਾਤਿਰ।

ਹਾਸੇ ਲੁੱਟੇ, ਸਧਰਾਂ ਲੁੱਟੇ ਸਾਨੂੰ ਫ਼ਰਕ ਨਹੀਂ ਪੈਂਦਾ
ਅਸੀਂ ਤਾ ਰੋਂਦੇ ਰਹੇ, ਇਕ ਬੇਜ਼ਾਰ ਦੀ ਖ਼ਾਤਿਰ।

ਹੋਸ਼ ਸੀ, ਮਦਹੋਸ਼ ਸੀ ਜਾਂ ਬੇਹੋਸ਼ ਸੀ ਇਲਮ ਨਹੀਂ,
ਦਿਲ ਹੀ ਪੈਰੀਂ ਰੱਖ ਦਿੱਤਾ ਦਿਲਦਾਰ ਦੀ ਖ਼ਾਤਿਰ।

## ਭਵਿੱਖ ਬਾਣੀ

ਅੱਗ ਸਾੜਦੀ ਦੇਖੀਂ, ਰਾਖ਼ ਬਣਦੀ ਦੇਖੀਂ।
ਚਿਖਾ ਚਿਣਦੇ ਦੇਖੀਂ, ਜਾਤ ਗਲਦੀ ਦੇਖੀਂ।

ਹੈ ਮੋਹਖੋਰ ਜਮਾਨਾ,ਸਮਝੀਂ ਨਾ ਅਫ਼ਸਾਨਾ,
ਕਾਨੇ ਟੁੱਟਦੇ ਦੇਖੀਂ, ਤ੍ਰਿਸ਼ਨਾ ਢਲਦੀ ਦੇਖੀਂ।

ਚਿਹਰੇ 'ਤੇ ਉਦਾਸੀ, ਦਿਲ 'ਚ ਖ਼ਮੋਸ਼ੀ
ਪਿਉ ਸੰਭਲਦਾ ਦੇਖੀਂ, ਮਾਂ ਝੱਲਦੀ ਦੇਖੀਂ।

ਆਹ ਪਿਆਰ ਤੇਰਾ, ਲੱਗੂ ਬੇਕਾਰ ਨਿਰਾ,
ਕੌਲ਼ ਹੱਸਦੇ ਦੇਖੀਂ, ਅੱਖ ਮਚਲਦੀ ਦੇਖੀਂ।

ਸੁੰਨੀ ਰੌਣਕ ਹੋਊ, ਸ਼ਾਂਤੀ ਦਾ ਪਸਾਰਾ,
ਦਿਨ ਢਲਦਾ ਦੇਖੀਂ, ਰਾਤ ਚੜ੍ਹਦੀ ਦੇਖੀਂ।

ਦੀਵੇ 'ਚ ਤੇਲ ਪਾ, ਕੋਈ ਬੈਠ ਬਨੇਰੇ,
ਯਾਦਾਂ ਦੀ ਲੋ ਨਜ਼ਮ ਮੇਰੀ ਪੜ੍ਹਦੀ ਦੇਖੀਂ।

## ਹਾਲ

ਦਰਦ ਜਦ ਵੀ ਉੱਠਦਾ ਹੈ ਤਾਂ ਪੱਬਾਂ ਭਾਰ ਉੱਠਦਾ ਹੈ।
ਤੇਰਾ ਹੀ ਕੀਤਾ ਵਾਰ, ਹਰ ਵੇਰ ਮੇਰਾ ਹਾਲ ਪੁੱਛਦਾ ਹੈ।

ਮੇਰੇ ਵਿੱਚ ਰਹਿਣ ਨੂੰ ਤਾ ਹੁਣ ਜਾਨ ਵੀ ਰਾਜ਼ੀ ਨਹੀਂ,
ਜਿਸਮ ਵੀ ਚੰਦਰਾ, ਮੇਰੀ ਹੋਂਦ ਦੇ ਸੌ ਸਵਾਲ ਪੁੱਛਦਾ ਹੈ।

ਮੇਰੇ ਸੀਨੇ ਜੋ ਲੱਗੇ ਤੀਰ, ਕਦੇ ਕਾਨੇ ਸੀ, ਜ਼ਮੀਨ ਮੇਰੀ ਦੇ,
ਹੋਏ ਕਿੱਦਾਂ ਤਿੱਖੇ, ਮੇਰੇ ਖ਼ਿਆਲ ਤੋਂ ਖ਼ਿਆਲ ਪੁੱਛਦਾ ਹੈ।

ਵੈਦ ਸੱਦਣ ਗਿਆ ਸੀ ਵੈਦ ਕੋਈ, ਦੇਰ ਨਾਲ ਮੁੜਿਆ,
ਆ ਕੇ ਸਮੇਂ ਕੋਲੋਂ, ਮੇਰੇ ਬੀਤਣ ਦਾ ਸਵਾਲ ਪੁੱਛਦਾ ਹੈ।

ਕਰਕੇ ਜ਼ਹਿਰੀ ਪਾਣੀ, ਮਾਰ ਦਿੱਤੀਆਂ ਮੱਛੀਆਂ ਸਭ,
ਹੁਣ ਮਨੁੱਖ ਪਸੀਨੇ ਤੋਂ, ਖ਼ੁਦ ਦਾ ਜੀਵਨਕਾਲ ਪੁੱਛਦਾ ਹੈ।

## ਟੁੱਟੀਆਂ ਰਿਸ਼ਮਾਂ

ਰਹਿ ਗਈ ਮੇਰੀ ਜ਼ੁਬਾਨ 'ਤੇ, ਭਰੀ-ਭਰਾਈ, ਕਸਮ ਖਾਣ ਦੀ ਗੱਲ।
ਜਦ ਤੇਰੇ ਮੂੰਹੋਂ ਨਿਕਲੀ, ਬੜੀ ਪਰਾਈ, ਮੈਨੂੰ ਭੁੱਲ ਜਾਣ ਦੀ ਗੱਲ।

ਦੂਰ ਚਾਹੇ ਤੂੰ ਕਿੰਨਾ ਹੁੰਦਾ ਸਾਡੇ ਕੋਲੋਂ, ਅਸੀਂ ਜਰ ਹੀ ਲੈਣਾ ਸੀ,
ਬਸ ਸੌਣ ਨਾ ਦਿੰਦੀ ਏ ਯਾਰਾ, ਅਪਣਾ ਕੇ ਛੱਡ ਜਾਣ ਦੀ ਗੱਲ।

ਟੁੱਟੀਆਂ ਰਿਸ਼ਮਾਂ ਤੇ ਛੁੱਟੀਆਂ ਤਿਰਕਾਲਾਂ 'ਚੋਂ ਅਸੀਂ ਰਹੇ ਲੱਭਦੇ,
ਉਸ ਜੋਬਨ ਗੁੰਦੇ, ਮਾਣ-ਮੱਤੇ ਸੂਰਜ ਦੇ ਡੁੱਬ ਜਾਣ ਦੀ ਗੱਲ।

ਜੇ ਇਸ ਤਰ੍ਹਾਂ ਵਾਦਿਆਂ ਟੁੱਟ ਜਾਣਾ ਸੀ, ਚਾਵਾਂ ਸੁੱਕ ਜਾਣਾ ਸੀ,
ਕਾਹਤੋਂ ਕੀਤੀ ਤੂੰ ਨਾਲ ਸਾਡੇ, ਪਿਆਰ ਪਾ ਕੇ ਨਿਭਾਣ ਦੀ ਗੱਲ।

## ਮੁਖ਼ਾਤਿਬ

ਦੂਰ ਕਿਤੇ ਜਾ ਕੇ ਵਰਾਅ ਲਿਆ ਮੈਂ ਦਿਲ ਨੂੰ।
ਚੁੱਪ-ਚਾਪ ਸੀਨੇ ਨਾਲ ਲਾ ਲਿਆ ਮੈਂ ਦਿਲ ਨੂੰ।

ਜਦ ਕਦੇ ਦਿਨ ਡੁੱਬੇ, ਤੇਰੀ ਯਾਦ ਚੜ੍ਹੀ ਮਿੱਤਰਾ,
ਕਰਕੇ ਓਹਲਾ ਜਿਹਾ ਲੁਕਾ ਲਿਆ ਮੈਂ ਦਿਲ ਨੂੰ।

ਰੱਖ ਪੈਰਾਂ ਵਿੱਚ ਹੰਝੂ, ਨਿਰਾਦਰੇ ਸ਼ੌਦਾਈ ਦੇ,
ਮੱਲੋ-ਜ਼ੋਰੀ, ਮਸਾਂ ਹੀ ਸੰਭਾਲਿਆ ਮੈਂ ਦਿਲ ਨੂੰ।

ਯਾਦਾਂ ਦੀ ਮੁੰਦ ਮਾਲਾ, ਉਮਰਾਂ ਦੇ ਧਾਗੇ 'ਚ,
ਅੱਠੋ ਪਹਿਰ ਨਾਂ ਤੇਰਾ ਜਪਾ ਲਿਆ ਮੈਂ ਦਿਲ ਨੂੰ।

ਹੋਰ ਦੱਸ ਮੂੰਹੋਂ ਤੇਰਾ ਸ਼ੁਕਰਾਨਾ ਕਿੱਦਾਂ ਕਰੀਏ,
ਕੰਡਿਆਂ ਨੂੰ ਫੁੱਲ ਕਹਿਣ ਲਾ ਲਿਆ ਮੈਂ ਦਿਲ ਨੂੰ।

ਤੇਰਾ ਘਰ ਮੱਕਾ, ਸਾਡਾ ਬਿੰਦੇ ਝੱਟੇ ਹੱਜ ਵੇ,
ਮਾਨਣਾ ਆਨੰਦ ਯਾਰਾ ਸਿਖ਼ਾ ਲਿਆ ਮੈਂ ਦਿਲ ਨੂੰ।

**ਵਹਾਅ**

ਮੈਂ ਡੁੱਬਦੀ ਰਹੀ ਤੇ ਦਰਿਆ ਨਿਰੰਤਰ ਵਹਿੰਦਾ ਰਿਹਾ।
ਮੇਰਾ ਸਿਰਫ਼ਿਰਾ ਮੱਲਾਹ, ਬਚਾਓ-ਬਚਾਓ ਕਹਿੰਦਾ ਰਿਹਾ।

ਜਦ ਦਿਲ ਮੇਰੇ ਅੰਦਰ ਭਿਆਨਕ ਅਗ-ਜਨੀ ਹੋਈ,
ਮੇਰਾ ਹਰ ਅਸ਼ਕ ਭਾਫ਼ ਬਣਨ ਤੀਕ ਸੇਕ ਸਹਿੰਦਾ ਰਿਹਾ।

ਭਵਿੱਖ ਟੰਗਿਆ ਮੇਰਾ, ਜਿਸ ਸਲੀਬੇ, ਪਿਘਲ ਗਈ ਉਹ,
ਮੇਰੇ ਪੈਰਾਂ ਦਾ ਲਾਵਾ, ਤਪਕ-ਤਪਕ ਸੀ ਪੈਂਦਾ ਰਿਹਾ।

## ਇਸ਼ਕ ਦੇ ਸ਼ਹਿਰ

ਪਾਣੀ ਦੀ ਆ ਕੰਧ, ਰੇਤ ਦੀ ਆ ਲਹਿਰ ਵੇ।
ਇਸ਼ਕਾ ਵੇ ਸਭ ਪੁੱਠਾ, ਪੁੱਠਾ ਤੇਰੇ ਸ਼ਹਿਰ ਵੇ।

ਮਰ ਕੇ ਜਿਉਂਦੇ ਲੋਕ, ਦੁੱਖਾਂ ਵਿੱਚ ਹੱਸਦੇ,
ਹੱਥਾਂ ਵਿੱਚ ਫੁੱਲ ਨੇ, ਕੰਡਿਆਂ 'ਤੇ ਨੱਚਦੇ,
ਮਾਰ ਠੋਕਰਾਂ ਮਹਿਲਾਂ ਨੂੰ, ਮੰਗਦੇ ਨੇ ਖ਼ੈਰ ਵੇ।
ਇਸ਼ਕਾ ਵੇ ਸਭ ਪੁੱਠਾ, ਪੁੱਠਾ ਤੇਰੇ ਸ਼ਹਿਰ ਵੇ।
ਪਾਣੀ ਦੀ ਆ..................

ਕਸਮਾਂ ਨਿਭਾਉਂਦੇ ਲੋਕ, ਰਸਮਾਂ ਨੂੰ ਤੋੜ ਕੇ,
ਖ਼ਾਬਾਂ 'ਚ ਜਿਉਂਦੇ ਲੋਕ, ਵਾਦਿਆਂ ਨੂੰ ਜੋੜ ਕੇ,
ਮੰਜ਼ਿਲਾਂ ਛੋਹ ਜਾਂਦੇ, ਕਰ ਚਾਵਾਂ ਨੂੰ ਢੇਰ ਵੇ।
ਇਸ਼ਕਾ ਵੇ ਸਭ ਪੁੱਠਾ, ਪੁੱਠਾ ਤੇਰੇ ਸ਼ਹਿਰ ਵੇ।
ਪਾਣੀ ਦੀ ਆ..................

ਸੂਲੀਆਂ 'ਤੇ ਲਟਕੇ, ਕਹਿੰਦੇ ਬੜਾ ਮਜ਼ਾ ਹੈ,
ਮੌਤ ਨਾਲੋਂ ਵਧ ਕੇ, ਕੀ ਦੱਸੋਂ ਭਲਾ ਸਜ਼ਾ ਹੈ,
ਪਿੱਛੇ-ਪਿੱਛੇ ਦੌੜ, ਜ਼ਿੰਦਗੀਂ ਮਚਾ ਬੈਠੀ ਪੈਰ ਵੇ।
ਇਸ਼ਕਾ ਵੇ ਸਭ ਪੁੱਠਾ, ਪੁੱਠਾ ਤੇਰੇ ਸ਼ਹਿਰ ਵੇ।
ਪਾਣੀ ਦੀ ਆ..................

ਅੱਖਾਂ ਨਾਲ ਬੋਲਦੇ, ਦਿਲ ਨਾਲ ਸੋਚਦੇ,
ਉੱਡਦੇ ਖ਼ਿਆਲਾਂ ਵਿੱਚ, ਪੈਰਾਂ ਨੂੰ ਨਾ ਲੋਚਦੇ,
ਤਸਵੀਰਾਂ ਜੋ ਵਾਹੁੰਦੇ, ਸਭ ਰੰਗਾਂ ਤੋਂ ਬਗੈਰ ਵੇ।
ਇਸ਼ਕਾ ਵੇ ਸਭ ਪੁੱਠਾ, ਪੁੱਠਾ ਤੇਰੇ ਸ਼ਹਿਰ ਵੇ।
ਪਾਣੀ ਦੀ ਆ ਕੰਧ, ਰੇਤ ਦੀ ਆ ਲਹਿਰ ਵੇ।

## ਫ਼ਰਿਆਦ

ਹਜੇ ਮੇਰੇ ਇਸ਼ਕੇ ਦੀ ਉਮਰ ਛੋਟੇਰੀ ਵੇ,
ਹਜੇ ਬਿਰਹਾ ਮੈਨੂੰ, ਨਹੀਂ ਲੋੜ ਤੇਰੀ ਵੇ।

ਓਸ ਵੇਲੇ ਆਵੀਂ, ਦਿਲ ਗੁੰਦਿਆਂ ਜਾ ਸਧਰਾਂ,
ਓਸ ਵੇਲੇ ਆਵੀਂ, ਜਦੋਂ ਮਾਣ ਲਈਆਂ ਵਸਲਾਂ,
ਹਜੇ ਤੇ ਨਾ ਜਿੰਦ ਸਾਡੀ,
ਰਹਿ ਸਕੇ ਇਕਹਿਰੀ ਵੇ।
ਹਜੇ ਮੇਰੇ ਇਸ਼ਕੇ ਦੀ ਉਮਰ ਛੋਟੇਰੀ ਵੇ,
ਹਜੇ ਬਿਰਹਾ ਮੈਨੂੰ, ਨਹੀਂ ਲੋੜ ਤੇਰੀ ਵੇ।

ਹਜੇ ਤੇ ਨਾ ਮਾਣੀ ਕੋਈ, ਤਾਰਿਆਂ ਦੀ ਲੋਅ ਵੇ,
ਹਜੇ ਤੇ ਉਹ ਚੰਦ ਵੀ, ਲੰਘੇ ਮੁੱਖ਼ੜਾ ਲੁਕੋ ਵੇ,
ਹਜੇ ਪੀਂਘ ਸਤਰੰਗੀ,
ਨਾ ਸਾਵਣੇ ਝੂਟੇਰੀ ਵੇ।
ਹਜੇ ਮੇਰੇ ਇਸ਼ਕੇ ਦੀ ਉਮਰ ਛੋਟੇਰੀ ਵੇ,
ਹਜੇ ਬਿਰਹਾ ਮੈਨੂੰ, ਨਹੀਂ ਲੋੜ ਤੇਰੀ ਵੇ।

ਰੋਣਿਆਂ ਦਾ ਹਜੇ ਮੈਨੂੰ ਪਤਾ ਨਾ ਸੁਭਾਅ ਵੇ,
ਕੱਚੜੀ ਮੈਂ ਫੱਟੀ ਹਜੇ ਕੋਈ ਪੂਰਣਾ ਨਾ ਪਾ ਵੇ,
ਮਸਾਂ-ਮਸਾਂ ਘੜੀ ਕਾਨੀ,
ਨਾ ਹੋਵੇ ਕਲਮ ਤਿਖ਼ੇਰੀ ਵੇ।
ਹਜੇ ਮੇਰੇ ਇਸ਼ਕੇ ਦੀ ਉਮਰ ਛੋਟੇਰੀ ਵੇ,
ਹਜੇ ਬਿਰਹਾ ਮੈਨੂੰ, ਨਹੀਂ ਲੋੜ ਤੇਰੀ ਵੇ।

## ਨਿਹੋਰੇ

ਸਾਡੇ ਤੇ ਇਸ਼ਕ ਨਿਹੋਰੇ ਕਸਦਾ ਏ,
ਸਾਨੂੰ ਕਾਫ਼ਰ ਬਾਬੂ ਦੱਸਦਾ ਏ,
ਅਸੀਂ ਰੋਣੇ ਆਂ ਇਹ ਹੱਸਦਾ ਏ,
ਦੱਸੋਂ ਹੁਣ ਕੀ ਕਰੀਏ . . . . . ?

ਅਸਾਂ ਸੀਨੇ ਲਾ ਕੇ ਪਾਲਿਆ ਹੈ,
ਸਾਨੂੰ ਪਤਾ ਜਿਵੇਂ ਸੰਭਾਲਿਆ ਹੈ,
ਸਭ ਇਹਦੇ ਨਾਂਵੇ ਲਾ ਲਿਆ ਹੈ,
ਪਿੱਛੇ ਭਲਾ ਕੀ ਬਚਦਾ ਏ ?
ਦੱਸੋਂ ਹੁਣ ਕੀ ਕਰੀਏ . . . . . ?

ਦਿਲ ਵਿੱਚ ਲੁਕਾਇਆ ਏਹਨੂੰ,
ਜਦ ਲੋਕ ਲੱਭਣ ਆਇਆ ਏਹਨੂੰ,
ਝੂਠ ਬੋਲ ਸਦਾ ਬਚਾਇਆ ਏਹਨੂੰ,
ਇਹ ਅੱਗੇ ਹੋ-ਹੋ ਨੱਚਦਾ ਏ।
ਦੱਸੋ ਹੁਣ ਕੀ ਕਰੀਏ . . . . . ?

ਪੈਰੀਂ ਘੁੰਗਰੂ ਪਵਾਉਣ ਨੂੰ ਫਿਰਦਾ,
ਕੰਨ ਵੀ ਯਾਰ ਪੜਵਾਉਣ ਨੂੰ ਫਿਰਦਾ,
ਗਲੀਓ-ਗਲੀਂ ਗਹਾਉਣ ਨੂੰ ਫਿਰਦਾ,
ਹਰ ਪਾਸੋਂ ਡੱਕਦਾ ਏ ?
ਦੱਸੋਂ ਹੁਣ ਕੀ ਕਰੀਏ . . . . . ?

ਕਹਿੰਦਾ ਸੂਲੀ ਉੱਪਰ ਚੜ ਜਾ,
ਬਲਦੇ ਕੋਲਿਆਂ ਉੱਤੇ ਖੜ ਜਾ,
ਪਾਗਲਾ ਹਿਜ਼ਰ ਦੀ ਅੱਗੇ ਸੜਜਾ,
ਭੋਰਾ ਲਿਹਾਜ ਨਾ ਤੱਕਦਾ ਏ।
ਦੱਸੋਂ ਹੁਣ ਕੀ ਕਰੀਏ . . . . . ?

'ਸਾਦਿਕ' ਝੱਲਿਆ ਸਮਝ ਨਹੀਂ ਪੈਂਦੀ,
ਕੱਟ ਲਾ, ਜਿੰਨੀ ਕੁ ਬਾਕੀ ਰਹਿੰਦੀ,
ਖ਼ਲਕਤ ਆਈ ਸਦਾ ਧੋਖੇ ਦੇਂਦੀ,
ਅਪਣਾ, ਚਾਹੇ ਡੱਸਦਾ ਏ।
ਦੱਸੋਂ ਹੁਣ ਕੀ ਕਰੀਏ . . . . . ?

## ਕਹਿਕਸ਼ਾ ਦਾ ਚੰਦ

ਮੇਰਾ ਮਹਿਰਮ ਰਾਂਝਣ ਨੀ
ਨਾ ਬਹੁਤਾ ਤਪੀਸਰ ਭਾਵੇ
ਅਲਖ ਨਿਰੰਜਨ ਕਹਿੰਦਾ ਨਾ
ਬਸ ਮੇਰਾ ਹੀ ਨਾਮ ਧਿਆਵੇ।

ਕਹਿਕਸ਼ਾ ਦਾ ਚੰਦ ਹੈ ਕੋਈ,
ਤਾਰਿਆਂ ਵਿੱਚ ਰਚਦਾ ਜਾਂਦਾ
ਫਿਰ ਵੀ ਪਰ ਘਟਿਆ ਕਦੋਂ
ਸਗੋਂ ਆਲਮ ਰੌਸ਼ਨ ਕਰੀ ਜਾਵੇ।

ਪਾ ਅੱਖੀਂ ਸੁਰਮ-ਸੁਲਾਈਆਂ
ਮੈਂ ਜਦ ਤੱਕਿਆ ਉਸ ਵੱਲੇ
ਉਹ ਹੋਰ ਵੀ ਦਗ਼ ਉੱਠਿਆ
ਦੇਖ ਸੂਰਜ ਵੀ ਮਰ ਜਾਵੇ।

## ਇਕ ਝਾਤ

ਸ਼ਿਵ ਕੁਮਾਰ ਬਟਾਲਵੀ ਨੂੰ ਸਮਰਪਿਤ
ਉਸੇ ਵਿਧਾ 'ਚ

ਪਿਆਸ ਕੱਕੇ ਰੇਤੇ ਦੀ
ਕੀਕਣ ਕੋਈ ਬੁਝਾਏ ਵੇ
ਕਿਉਂ ਕੋਈ ਖ਼ੂਨ ਜਿਗਰ ਦਾ
ਐਵੇਂ ਅਰਪਿਤ ਕਰ ਜਾਏ ਵੇ।

ਕਿਉਂ ਤਰਦੀ ਮਰਗ਼ਾਬੀ
ਰੇਗਿਸਤਾਨ ਨੂੰ ਚਾਹੇ ਵੇ ?
ਕਿਉਂ ਤੇਰੇ ਦਿਲ ਦੀ ਅਗਨੀ
ਸਾਹ ਤੀਕਣ ਪੀ ਜਾਏ ਵੇ ?

ਕਿਉਂ ਕੋਈ ਉੱਡਦਾ ਪੰਛੀ
ਰਤਾ ਨਾ ਹਵਾ ਨੂੰ ਭਾਏ ਵੇ।
ਕਿਉਂ ਇਹ ਮਰ ਖਪ ਜਾਂਦੇ ?
ਹੋਣ ਜੋ ਲਾਡਾਂ ਨਾਲ ਬਣਾਏ ਵੇ।

ਕਿਉਂ ਮੇਰਾ ਮੇਰਾ ਕਰਦੀ 'ਮੈਂ' ਫਿਰੇ ?
ਕਿਵੇਂ ਕੋਈ ? 'ਤੂੰ' ਨੂੰ ਸੱਦ ਬਹਾਏ ਵੇ।
ਕਿਉਂ ਸਿਰ ਦਾ ਸਿਰਾ ਹੈ ਨਹੀਂ ?
ਹਿਰਦਾ ਸਫ਼ਰਾਂ 'ਚ ਮੁੱਕ ਜਾਏ ਵੇ।

ਕਿਉਂ ਜਵਾਬ ਹੀ ਸਵਾਲ ਵਾਕਣ ?
ਹਰ ਫ਼ਲਸਫਾ ਡੁੱਬ-ਡੁੱਬ ਜਾਏ ਵੇ।
ਕਿਉਂ ਮੈਂ ਸੱਪਾਂ ਨੂੰ ਨਿੱਤ ਪਾਲਾਂ ?
ਕਿਉਂ ਜ਼ਹਿਰ ਦੁੱਧ ਹੋਣੋ ਸ਼ਰਮਾਏ ਵੇ..?

## ਜ਼ਿੰਦੇ ਮੇਰੀਏ

ਮੇਰੇ ਮੂੰਹ 'ਤੇ ਕਾਲਖਾਂ ਮਲਦੇ
ਜੇ ਤੈਨੂੰ ਡਰ ਬਦਨਾਮੀ ਦਾ
ਜ਼ਿੰਦੇ ਮੇਰੀਏ........

ਸਾਥੋਂ ਹੋਰ ਨਹੀਂ ਭਾਰ ਚੱਕ ਹੋਣਾ
ਆ ਫੜ ਉਮਰਾਂ ਨੂੰ
ਜ਼ਿੰਦੇ ਮੇਰੀਏ........

ਅਸੀਂ ਬੈਠ ਕੇ ਰਾਤਾਂ ਨੂੰ ਰੋਈਏ
ਦਿਲ ਦਾ ਗਵਾਹ ਕੋਈ ਨਾ
ਜ਼ਿੰਦੇ ਮੇਰੀਏ........

ਤੂੰ ਵਾਦਿਆਂ ਨੂੰ ਲੱਜ ਨਾ ਲਾਵੀਂ
ਇਸ਼ਕ ਆਈ ਮੈਂ ਮਰਜਾਂ
ਜ਼ਿੰਦੇ ਮੇਰੀਏ........

ਇਸ ਹਾਸੇ ਦਾ ਵਸਾਹ ਨਾ ਕੋਈ
ਗ਼ਮ ਅਸੀਂ ਯਾਰ ਰੱਖਿਆ
ਜ਼ਿੰਦੇ ਮੇਰੀਏ........

ਤੇਰੀ ਚੁੱਪ ਵਿੱਚ ਲੱਖ ਦਲੀਲਾਂ
ਕੀ ਜਵਾਬ ਦੇਵੇ ਜੱਗ ਚੰਦਰਾ
ਜ਼ਿੰਦੇ ਮੇਰੀਏ........

ਲੋਕੀ ਆਏ ਤੇ ਖਾਲੀ ਹੱਥ ਮੁੜਗੇ
ਵਿਛੋੜਾ ਸਾਡੇ ਨਾਲ ਜਾਵਣਾ
ਜ਼ਿੰਦੇ ਮੇਰੀਏ........

ਹਰ ਦਿਲ ਵਿੱਚ ਪ੍ਰੇਮ–ਦਵਾਰਾ
ਸਮਾਜ ਦੀਆਂ ਗੀਤਾਂ ਖਾ ਗਈਆਂ
ਜਿੰਦੇ ਮੇਰੀਏ........

ਮੱਥਾ ਪਾੜ ਕੇ ਵੀ ਕੁਝ ਨਹੀਂ ਮਿਲਿਆ
ਨਸੀਬਾਂ 'ਚ ਨਸੀਬ ਕੋਈ ਨਾ
ਜਿੰਦੇ ਮੇਰੀਏ........

## ਮਾਹੀਏ ਨੂੰ

ਅੱਗ ਲੱਗ ਜੇ ਸਧਰਾਂ ਨੂੰ,
ਸੋਹਣੇ ਦਾ ਨਸੀਬ ਸਾਥ ਨਾ,
ਕੀ ਚੱਟਣਾ ਮੁਕੱਦਰਾਂ ਨੂੰ।

ਮਾਹੀ ਸਿੱਖ ਗਿਆ ਭੇਦ ਖੋਲਣੇ,
ਲੁਕ-ਲੁਕ ਰੋਂਵਦੀ ਫਿਰਾਂ,
ਲੋਕਾਂ ਭੈੜੇ ਬੋਲ ਬੋਲਣੇ।

ਸਾਡੀ ਪੀੜ ਜਵਾਨ ਹੋਈ,
ਹੰਝੂਆਂ ਦੇ ਵਾਰੇ ਚੰਨ ਵੇ,
ਗੂੜੀ ਇਸ਼ਕੇ 'ਚ ਸ਼ਾਨ ਹੋਈ।

ਮੇਰੇ ਵਿੱਚ ਦਿਲ ਕੋਈ ਨਾ,
ਸਭ ਕੁਝ ਤੈਨੂੰ ਸਉਂਪਿਆ,
ਅਸੀਂ ਰੱਖੀ ਢਿੱਲ ਕੋਈ ਨਾ।

ਜੇ ਕੰਨਾਂ ਵਿੱਚ ਤੇਰੇ ਨੱਤੀਆਂ,
ਤਾਨਿਆਂ ਨੂੰ ਮੈਂ ਵਿੰਨ ਕੇ
ਪਾਈਆਂ ਅੱਖਾਂ ਵਿੱਚ ਸੱਤ ਰੱਤੀਆਂ।

ਸਾਡਾ ਖੁਦ ਉੱਤੇ ਜੋਰ ਕੋਈ ਨਾ,
ਧਰਮਾਂ ਜਹਾਨ ਪੱਟਿਆ,
ਰੱਬ ਤੇਰੇ ਜਿਹਾ ਹੋਰ ਕੋਈ ਨਾ।

## ਸਧਰ

ਮੇਰਾ ਜੀਅ ਕਰਦਾ
ਮੈਂ ਤੇਰੇ ਵਿੱਚ ਡੁੱਬ ਜਾਵਾਂ
ਮੇਰੇ ਸਾਹ ਤੇਰੇ ਸਾਹ ਹੋਵਣ
ਤੂੰ ਜਿੰਨੀਂ ਦੇਰ ਚਾਹੇਂ
ਮੈਨੂੰ ਜਿੰਦਾ ਰੱਖ ਸਕੇ।

## ਬੇਰੁਜ਼ਗਾਰੀ

ਬੈਠਾਂ ਹਾਂ
ਵਾਲ ਖਿਲਾਰ ਕੇ
ਲੱਭਾਂ ਜੂੰਆਂ
ਕਾਸ਼!
ਢਿੱਡ ਭਰ ਜਾਵੇ।

## ਵੇਗ

ਪੂਰਬ ਤੋਂ ਚੜ੍ਹ
ਪੱਛਮ 'ਚ ਛਿਪਣਾ
ਸਾਡੇ ਹਿੱਸੇ ਨਹੀਂ
ਸਾਡਾ ਵੇਗ ਜ਼ਰਾ ਉਲਟ ਹੈ
ਅਸਾਂ ਨੇ ਪੱਛਮ ਤੋਂ ਚੜ੍ਹਨਾ
ਪੂਰਬ ਤੱਕ ਫੈਲਣਾ।

## ਮਜ਼ਦੂਰ ਔਰਤ

ਉਹ ਜੋ
ਮਜ਼ਦੂਰੀ ਕਰਦੀ ਏ ਨਾ
ਉਹਦੀਆਂ ਵੰਗਾਂ 'ਤੇ
ਭਵਿੱਖ ਦੀ ਮੀਨਾਕਾਰੀ ਹੈ
ਪਰ ਅਕਸਰ ਦੇਖਦਾ ਹਾਂ
ਇਹ ਚੰਦਰੀਆਂ ਧੁੱਪਾਂ ਤੇ ਭੈੜੇ ਰੋੜ੍ਹੇ
ਵੰਗਾਂ ਭੰਨ ਸੁੱਟਦੇ ਹਨ।

## ਕਿੱਤਾ

ਕੁਝ ਲੋਕ
ਚੰਗੇ ਬੰਦੇ ਲੱਭਦੇ ਹਨ
ਤੇ ਫਿਰ
ਖ਼ਰਾਬ ਕਰਕੇ ਛੱਡ ਦਿੰਦੇ ਹਨ।

## ਸੰਪੂਰਨ ਕਵਿਤਾ

ਇੱਕ ਕਵਿਤਾ
ਜੋ ਮੈਂ ਲਿਖ ਨਹੀਂ ਸਕਿਆ
ਸ਼ਾਇਦ ਇਸੇ ਕਰਕੇ
ਕਿਉਂਕਿ
ਉਹ ਮੈਂ ਜਿਉਂ ਲਈ ਸੀ।

## ਮੁਮਤਾਜ

ਬੰਨ ਕੇ ਚੁੰਨੀ ਦੇ ਲੜ ਮਜ਼ਬੂਰੀ
ਖਾ ਕੇ ਸਬਰਾਂ ਦੀ ਡੰਗ ਚੂਰੀ
ਸਿਰ 'ਤੇ ਰੱਖ ਬੱਠਲ ਸਮੇਂ ਦਾ
ਕੁੱਛੜ ਚੱਕ ਆਪਣਾ ਜਵਾਕ ਵਰਾਅ ਰਹੀ ਹੈ...
ਓ ਵੇਖੋ ਲੋਕੋ!
ਅੰਨ੍ਹਿਓ ਲੋਕੋ!
ਤਾਜ ਕਿਸੇ ਦਾ,
ਕਿਸੇ ਦੀ ਮੁਮਤਾਜ ਬਣਾ ਰਹੀ ਹੈ।




ਸਤਨਾਮ ਸਾਦਿਕ ਪਿਛਲੇ ਬਾਰਾਂ ਕੁ ਸਾਲਾਂ ਤੋਂ ਸਾਹਿਤ ਦੇ ਪਾਠਕ ਤੇ ਲੇਖਕ ਵਜੋਂ ਵਿਚਰ ਰਿਹਾ ਹੈ। ਸ਼ਾਇਦ ਏਸੇ ਲਈ 'ਸਮਾਂ ਰੇਖਾ ਤੇ ਸੱਚ' ਪੜ੍ਹਦਿਆਂ ਮੈਨੂੰ ਬਿਲਕੁਲ ਮਹਿਸੂਸ ਨਹੀਂ ਹੋਇਆ ਕਿ ਇਹ ਇੱਕ ਨੌਜਵਾਨ ਸ਼ਾਇਰ ਦਾ ਪਲੇਠਾ ਕਾਵਿ-ਸੰਗ੍ਰਿਹ ਹੈ। ਉਸ ਕੋਲ ਪਰਿਪੱਕ ਸ਼ਾਇਰਾਂ ਵਾਲੀ ਲੱਫ਼ਾਜ਼ੀ ਹੈ ਤੇ ਨੌਜਵਾਨਾਂ ਵਰਗੀ ਸੰਵੇਦਨਾ..... ਇਸ ਪੁਸਤਕ ਦੀਆਂ ਗਲੀਆਂ 'ਚੋਂ ਲੰਘਦਿਆਂ ਮੈਂ ਵੇਖਿਆ ਕਿ ਉਹ ਜਿੰਦਗੀਂ ਨੂੰ ਜਿਉਣਾ ਤੇ ਆਜ਼ਾਦੀ ਨੂੰ ਮਾਨਣਾ ਚਾਹੁੰਦਾ ਹੈ। ਬੇਰੁਜ਼ਗਾਰੀ ਦਾ ਝੰਬਿਆਂ ਉਹ ਇਸ ਦੇ ਕਾਰਨ ਲੱਭਣ ਤੁਰ ਪੈਂਦਾ ਹੈ। ਰਾਹ ਵਿੱਚ ਉਸਦਾ ਸਾਹਮਣਾ ਭ੍ਰਿਸ਼ਟ ਪ੍ਰਸ਼ਾਸਨ ਨਾਲ ਹੁੰਦਾ ਹੈ ਅਤੇ ਉਸਦੀ ਜ਼ਿੰਦਗੀਂ 'ਜਿਉਣ' ਦੀ ਚਾਹਤ ਇਲਜ਼ਾਮ ਬਣ ਕੇ ਰਹਿ ਜਾਂਦੀ ਹੈ। ਉਸਦੇ ਅਹਿਸਾਸ ਦੀ ਸ਼ਿੱਦਤ ਦਾ ਇਹ ਆਲਮ ਹੈ ਕਿ ਲੁੱਟ ਦੀ ਗੱਲ ਕਰਦਿਆਂ, ਉਸਨੂੰ ਆਪਣਾ ਪਸੀਨਾ ਵੀ ਲੁਟੇਰਿਆਂ ਦੀ ਧਿਰ ਨਜ਼ਰ ਆਉਂਦਾ ਹੈ।..... 'ਉਧਾਰੇ ਖੰਭ' ਰਾਹੀਂ ਉਹ ਔਰਤ ਨੂੰ ਉਹਨਾਂ ਜੰਜ਼ੀਰਾਂ ਬਾਰੇ ਦੱਸਦਾ ਹੈ, ਜਿੰਨ੍ਹਾਂ ਨੂੰ ਉਹ ਝਾਂਜਰਾਂ ਸਮਝੀ ਬੈਠੀ ਹੈ। ਹਰ ਸੱਚੇ ਸ਼ਾਇਰ ਵਾਂਗ ਉਹ ਵੀ ਸਮਾਜ ਦੀ ਹੋ ਰਹੀ ਦੁਰਗਤੀ ਦੇਖ ਕੇ ਉਦਾਸੀਨ ਹੈ ਪਰ ਨਿਰਾਸ਼ ਨਹੀਂ। ਇੱਕ ਸੁਹਿਰਦ ਪਾਠਕ ਵਾਂਗ ਪੂਰੀ ਪੁਸਤਕ ਪੜ੍ਹਦਿਆਂ ਮੈਂ ਸ਼ਬਦ ਦੇ ਰੰਗਾਂ ਤੇ ਚੁੱਪ ਦੇ ਅਨੇਕਾਂ ਅਰਥਾਂ ਨੂੰ ਜਾਣਿਆ ਤੇ ਮਾਣਿਆ ਹੈ, ਕਦੇ ਉਦਾਸੀ, ਕਦੇ ਰੋਹ, ਕਦੇ ਕਰੁਣਾ, ਕਦੇ ਜੋਸ਼ ਤੇ ਕਦੇ ਸੈਆਂ ਅਣਸੁਲਝੇ ਪਰ ਬੇਹੱਦ ਜਰੂਰੀ ਸਵਾਲਾਂ ਦੇ ਰੂ-ਬ-ਰੂ ਹੋਇਆ ਹਾਂ। ਇਸ ਸੱਚੀ-ਸੁੱਚੀ ਸ਼ਾਇਰੀ ਨਾਲ ਲਬਰੇਜ਼, ਮੁੱਲਵਾਨ ਪੁਸਤਕ ਲਈ ਸਤਨਾਮ ਸਾਦਿਕ ਨੂੰ ਬਹੁਤ-ਬਹੁਤ ਮੁਬਾਰਕਬਾਦ!

-ਚਮਨਦੀਪ ਦਿਓਲ

Caliber Publication
Patiala (Punjab) 147002
Mob. 98154-48958
E-mail. caliberpublication@gmail.com

ISBN:978-93-88446-41-9


₹ 160